


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਨਾਨਕਸ਼ਾਹੀ ੫੪੩ ਮਈ 2011

ਜਿਲਦ ੫੫ ਅੰਕ ੨

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ. (ਪੰਜਾਬੀ,ਅੰਗਰੇਜ਼ੀ,ਹਿੰਦੀ), ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*
*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
*ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥* *(ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਝ ਦੀ ਇਸ ਪਾਵਨ ਪਉੜੀ ਅੰਦਰ ਜੇਠ ਮਹੀਨੇ ਦੇ ਸਖ਼ਤ ਮੌਸਮ ਤੇ ਖਾਸ ਵਾਤਾਵਰਨ ਦੇ ਸੰਕੇਤਕ ਵਰਣਨ ਦੁਆਰਾ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਪਵਿੱਤਰ ਨਾਮ ਨਾਲ ਜੁੜਦਿਆਂ ਸੱਚੇ ਗੁਰੂ ਗਿਆਨ ਤੇ ਚੰਗੀ ਸੰਗਤ ਕਰਦਿਆਂ ਦੁਰਲੱਭ ਮਨੁੱਖਾ ਜਨਮ ਸਫ਼ਲ ਕਰਨ ਦਾ ਗੁਰਮਤਿ ਗਾਡੀ ਮਾਰਗ ਪ੍ਰਦਾਨ ਕਰਦੇ ਹਨ। ਸਤਿਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਜੇਠ ਮਹੀਨੇ ਵਿਚ ਹਰੀ ਪਰਮਾਤਮਾ ਜਿਸ ਦੀ ਸਰਬਸ਼ਕਤੀ ਮਾਨਤਾ ਕਰਕੇ ਸਾਰੇ ਹੀ ਜੀਵ ਉਸ ਅੱਗੇ ਝੁਕਦੇ ਹਨ-ਮਨੁੱਖ-ਮਾਤਰ ਨੂੰ ਉਸ ਦੇ ਪਵਿੱਤਰ ਨਾਮ ਨਾਲ ਹੀ ਜੁੜਨਾ ਚਾਹੀਦਾ ਹੈ। ਜੇਕਰ ਅਸਲ ਸੱਜਣ ਨੂੰ ਪਛਾਣ ਕੇ ਉਸ ਦਾ ਪੱਲਾ ਫੜ ਲਈਏ ਤਾਂ ਉਹ ਸ਼ਰਨ ਪਏ ਮਨੁੱਖ ਦੀ ਰੱਖਿਆ ਜ਼ਰੂਰ ਕਰਦਾ ਹੈ ਤੇ ਜੀਵ ਨੂੰ ਕਿਸੇ ਦੁਆਰਾ ਬੰਨ੍ਹੇ ਜਾਣ ਦਾ ਡਰ ਨਹੀਂ ਰਹਿੰਦਾ। ਦੂਜੇ ਸ਼ਬਦਾਂ ਵਿਚ ਮਨੁੱਖ ਪ੍ਰਭੂ-ਨਾਮ ਨਾਲ ਜੁੜ ਕੇ ਜਮਾਂ ਦੀ ਫਾਹੀ ਜਾਂ ਤ੍ਰਾਸ ਤੋਂ ਬਚਿਆ ਰਹਿੰਦਾ ਹੈ। ਗੁਰੂ ਪਾਤਸ਼ਾਹ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਅਜਿਹਾ ਕੀਮਤੀ ਮੋਤੀ ਹੈ ਜਿਸ ਨੂੰ ਜੀਵ ਪ੍ਰਾਪਤ ਕਰ ਲਵੇ ਤਾਂ ਇਹ ਉਸ ਤੋਂ ਕੋਈ ਵੀ ਸੰਨ੍ਹ ਲਾ ਕੇ ਖੋਹ ਨਹੀਂ ਸਕਦਾ। ਨਾਮ ਚੇਤੇ ਰੱਖਣ ਕਰਕੇ ਪਰਮਾਤਮਾ ਦੇ ਜਿੰਨੇ ਵੀ ਰੰਗ ਹਨ ਉਹ ਸਾਰੇ ਇਸ ਨਾਲ ਜੁੜਨ ਵਾਲੇ ਨੂੰ ਚੰਗੇ ਲੱਗਦੇ ਹਨ ਭਾਵ ਨਾਮ ਨਾਲ ਜੁੜਨ ਵਾਲਾ ਹਰ ਘਟਨਾ ਜਾਂ ਵਰਤਾਰੇ ਨੂੰ ਸਹਿਜ ਰੂਪ 'ਚ ਲੈਂਦਾ ਹੋਇਆ ਪ੍ਰੇਸ਼ਾਨ ਨਹੀਂ ਹੁੰਦਾ। ਸਤਿਗੁਰੂ ਜੀ ਤੱਤਸਾਰ ਬਖਸ਼ਦੇ ਹੋਏ ਫ਼ਰਮਾਉਂਦੇ ਹਨ ਕਿ ਪਰਮਾਤਮਾ ਜੋ ਚਾਹੁੰਦਾ ਹੈ ਉਹੀ ਕਰਦਾ ਹੈ, ਉਹ ਜਿਵੇਂ ਜੀਵਾਂ ਤੋਂ ਕਰਾਉਂਦਾ ਹੈ ਜੀਵ ਉਵੇਂ ਕਰਦੇ ਹਨ। ਜਿਨ੍ਹਾਂ ਮਨੁੱਖਾਂ ਨੂੰ ਇਹ ਮਹਿਸੂਸ ਹੋ ਜਾਂਦਾ ਹੈ ਉਹ ਅਜਿਹੇ ਸੁਭਾਗੇ ਜਨ ਹੁੰਦੇ ਹਨ ਜਿਨ੍ਹਾਂ ਨੂੰ ਮਾਲਕ ਆਪਣੇ ਬਣਾ ਲੈਂਦਾ ਹੈ। ਸੋ ਉਨ੍ਹਾਂ ਨੂੰ ਸ਼ੋਭਾ ਧੰਨਤਾ ਦੇ ਪਾਤਰ ਆਖੋ। ਲੇਕਿਨ ਨਾਲ ਜੋੜ ਲੈਣਾ ਉਸ ਮਾਲਕ ਦੀ ਕਿਰਪਾ-ਬਖਸ਼ਿਸ਼ ਦੁਆਰਾ ਹੀ ਹੋ ਸਕਦਾ ਹੈ। ਜੇਕਰ ਮਨੁੱਖ ਦੇ ਸਿਰਫ ਆਪਣੇ ਯਤਨ ਫਲਦਾਇਕ ਹੋ ਸਕਦੇ ਹੋਣ ਤਾਂ ਫਿਰ ਉਹ ਮਾਲਕ ਤੋਂ ਕਿਉਂ ਵਿੱਛੜਨਗੇ ਤੇ ਕਿਉਂ ਰੋਣਗੇ? ਇਹ ਤਾਂ ਸਾਧੂ ਭਾਵ ਸੱਚੇ ਗੁਰੂ ਦਾ ਸਾਥ ਮਿਲ ਜਾਵੇ ਤਦ ਹੀ ਰੂਹਾਨੀ ਜੀਵਨ ਮਿਲ ਸਕਦਾ ਹੈ ਜਿਸ ਵਿਚ ਅਸਲ ਅਨੰਦ ਹੈ। ਜਿਸ ਮਨੁੱਖ ਦੇ ਮੱਥੇ ਦੇ ਭਾਗ ਪ੍ਰਗਟ ਹੋਣ ਮਨੁੱਖਾ ਜੀਵਨ ਰੂਪੀ ਜੇਠ ਦਾ ਮਹੀਨਾ ਉਨ੍ਹਾਂ ਲਈ ਦੁਖਦਾਈ ਨਹੀਂ ਬਲਕਿ ਰੰਗੀਲਾ ਤੇ ਅਨੰਦਦਾਇਕ ਹੈ। ■

ਸੰਪਾਦਕੀ

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨਾਮ ਜਪੋ, ਕਿਰਤ ਕਰੋ, ਵੰਡ ਛਕੋ ਦੇ ਧਾਰਨੀ ਬਾਬਾ ਬੰਦਾ ਸਿੰਘ ਬਹਾਦਰ

*ਦਸ ਸਿੱਖ ਗੁਰੂ ਸਾਹਿਬਾਨ ਨੇ ਜਿੱਥੇ ਲੋਕਾਈ ਨੂੰ ਨੈਤਿਕ ਕਦਰਾਂ-ਕੀਮਤਾਂ ਬਖਸ਼ੀਆਂ, ਰੂਹਾਨੀ ਜਾਂ ਅਧਿਆਤਮਕ ਗੁਣ ਪ੍ਰਦਾਨ ਕੀਤੇ ਉੱਥੇ ਇਸ ਨੂੰ ਇਸ ਦੇ ਸਦੀਆਂ ਤੋਂ ਖੋਹੇ ਜਾ ਚੁੱਕੇ ਬਹੁਪੱਖੀ ਮਨੁੱਖੀ ਅਧਿਕਾਰ ਜਾਂ ਹੱਕ ਵੀ ਦਿਵਾਏ। ਇਹ ਸਨ ਰਾਜਨੀਤਿਕ, ਸਭਿਆਚਾਰਕ ਅਤੇ ਸਮਾਜਿਕ ਅਧਿਕਾਰ। ਖੁਸ਼ੀ ਭਰੀ ਹੈਰਾਨੀ ਅਤੇ ਭਰਪੂਰ ਤਸੱਲੀ ਵਾਲੀ ਗੱਲ ਇਹ ਹੈ ਕਿ ਗੁਰੂ ਸਾਹਿਬਾਨ ਦੀ ਆਦਰਸ਼ ਅਗਵਾਈ ਵਿਚ ਹਿੰਦੋਸਤਾਨੀ ਲੋਕਾਈ ਨੂੰ ਇਸ ਦੇ ਖੁੱਸੇ ਆਰਥਿਕ ਅਧਿਕਾਰ ਵੀ ਮਿਲੇ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਜੇ-ਨਿਵਾਜੇ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਤੋਂ ਆਸ਼ੀਰਵਾਦ ਤੇ ਅਗਵਾਈ ਪ੍ਰਾਪਤ ਕਰਕੇ, ਜਦੋਂ ਉੱਤਰੀ ਭਾਰਤ ਦੇ ਇਕ ਖਿੱਤੇ ਵਿਚ ਪਹਿਲ-ਪਲੇਠਾ ਖਾਲਸਾਈ ਰਾਜ ਕਾਇਮ ਕੀਤਾ ਤਾਂ ਇਸ ਵਿਚ ਹਲਵਾਹਕ/ਵਾਹੀਕਾਰ ਕਿਸਾਨਾਂ ਨੂੰ ਪਹਿਲੀ ਵਾਰ ਜ਼ਮੀਨ ਦੀ ਮਾਲਕੀ ਦੇ ਹੱਕ ਪ੍ਰਦਾਨ ਕੀਤੇ। ਇਹ ਸਦੀਆਂ ਤੋਂ ਚੱਲ ਰਹੀ ਜਾਗੀਰਦਾਰੀ ਵਿਵਸਥਾ ਵਿਚ ਇਕ ਬਹੁਤ ਹੀ ਵੱਡਾ ਇਨਕਲਾਬੀ ਪਰਿਵਰਤਨ ਮੰਨਿਆ ਜਾਣਾ ਚਾਹੀਦਾ ਹੈ।*

*ਇਹ ਗੱਲ ਕੋਈ ਲੁਕੀ-ਛਿਪੀ ਨਹੀਂ ਕਿ ਸਾਡਾ ਦੇਸ਼ ਸਦੀਆਂ ਤੋਂ ਇਕ ਖੇਤੀਬਾੜੀ ਪ੍ਰਧਾਨ ਦੇਸ਼ ਰਿਹਾ ਹੈ। ਇਕ ਸਮਾਂ ਅਜਿਹਾ ਵੀ ਸੀ ਜਦੋਂ 'ਉੱਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ, ਭੀਖ ਗਵਾਰ' ਕਥਨ ਸਹੀ ਅਰਥਾਂ ਵਿਚ ਵਰਤਦਾ ਸੀ। ਪਰ ਬਦੇਸ਼ੀ ਮੂਲ ਦੇ ਹਮਲਾਵਰ ਕਾਬਜ਼ ਹੋਣ ਨਾਲ ਸਾਡੇ ਦੇਸ਼ ਵਿਚ ਖੇਤੀ ਉੱਤਮ ਕਿੱਤਾ ਨਾ ਰਿਹਾ। ਖੇਤੀ ਸਭ ਤੋਂ ਵੱਧ ਲੁੱਟ-ਖਸੁੱਟ ਆਧਾਰਿਤ ਹੋ ਗਈ ਜਿਸ ਵਿਚ ਖੇਤੀ ਕਰਨ ਵਾਲੇ ਹਲਵਾਹਕ ਜਾਂ ਵਾਹੀਕਾਰ ਦੀ ਹਾਲਤ ਬਹੁਤ ਹੀ ਡਾਵਾਂਡੋਲ ਹੋ ਗਈ। ਬਦੇਸ਼ੀ ਮੂਲ ਦੇ ਸ਼ਾਸਕਾਂ ਪ੍ਰਸ਼ਾਸਕਾਂ ਨੂੰ ਇੱਥੋਂ ਦੇ ਮੂਲ ਵਸਨੀਕਾਂ ਨਾਲ ਕੋਈ ਹਮਦਰਦੀ ਨਹੀਂ ਸੀ। ਉਹ ਇੱਥੋਂ ਦੀ ਖੇਤੀ-ਵਿਵਸਥਾ ਨੂੰ ਆਪਣੀਆਂ ਸੁਖ-ਸਹੂਲਤਾਂ ਲਈ ਅਤੇ ਜੇਕਰ ਇਸ ਤੋਂ ਵੀ ਅੱਗੇ ਜਾਂਦਿਆਂ ਕਹੀਏ ਕਿ ਆਪਣੀ ਐਸ਼ਪ੍ਰਸਤੀ ਵਾਸਤੇ ਵਰਤਣ ਲੱਗੇ। ਮੱਧ ਯੁੱਗ ਵਿਚ ਬਦੇਸ਼ੀ ਮੂਲ ਦੇ ਸ਼ਾਸਕਾਂ ਨੂੰ ਮਨਸਬਦਾਰੀ/ਸਾਮੰਤਵਾਦੀ ਜਾਂ ਜਾਗੀਰਦਾਰੀ ਪ੍ਰਣਾਲੀ ਆਪਣੇ ਸੁਆਰਥਾਂ ਨੂੰ ਪੂਰਿਆਂ ਕਰਨ ਵਾਸਤੇ ਸਭ ਤੋਂ ਵੱਧ ਅਨੁਕੂਲ ਬੈਠਦੀ ਸੀ। ਇਸ ਪ੍ਰਣਾਲੀ ਵਿਚ ਸ਼ਾਸਕਾਂ ਪ੍ਰਸ਼ਾਸਕਾਂ, ਮਨਸਬਦਾਰਾਂ, ਸਾਮੰਤਾਂ ਜਾਂ ਜਾਗੀਰਦਾਰਾਂ ਦੁਆਰਾ ਹਲਵਾਹਕਾਂ ਜਾਂ ਵਾਹੀਕਾਰਾਂ ਦੀ ਬਹੁਪੱਖੀ ਲੁੱਟ-ਖਸੁੱਟ ਕੀਤੀ ਜਾਂਦੀ ਸੀ। ਸ਼ਾਸਕਾਂ ਦੁਆਰਾ ਪ੍ਰਸ਼ਾਸਕਾਂ ਦੀ ਮਦਦ ਨਾਲ ਮਨਸਬਦਾਰਾਂ/ਸਾਮੰਤਾਂ/ਜਾਗੀਰਦਾਰਾਂ ਤੋਂ ਉਪਜ ਦਾ ਇਕ ਨਿਸ਼ਚਿਤ ਹਿੱਸਾ ਲੈ ਲਿਆ ਜਾਂਦਾ ਸੀ। ਉਨ੍ਹਾਂ ਵੱਲੋਂ ਮਨਸਬਦਾਰਾਂ/ਸਾਮੰਤਾਂ/ਜਾਗੀਰਦਾਰਾਂ ਉੱਪਰ ਕਿਸੇ ਕਿਸਮ ਦਾ ਲੋਕ-ਹਿਤੂ*

*ਜ਼ਾਬਤਾ ਜਾਂ ਅਨੁਸ਼ਾਸਨ ਮੂਲੋਂ ਹੀ ਲਾਗੂ ਨਹੀਂ ਕੀਤਾ ਜਾਂਦਾ ਸੀ। ਮਨਸਬਦਾਰ/ਜਾਗੀਰਦਾਰ ਹਲਵਾਹਕਾਂ ਤੋਂ ਮਨਮਰਜ਼ੀ ਦਾ ਲਗਾਨ ਵਸੂਲ ਕਰਦੇ ਸਨ। ਇਸ ਦੇ ਨਾਲ-ਨਾਲ ਉਹ ਉਨ੍ਹਾਂ ਨਾਲ ਅਯੋਗ ਦਾਬਾ ਤੇ ਚੌਧਰ ਵੀ ਬਣਾ ਕੇ ਰੱਖਦੇ ਸਨ। ਗੁੱਸੇ, ਕ੍ਰੋਧ, ਘਿਰਣਾ ਤੇ ਨਫ਼ਰਤ ਸਹਿਤ ਉਹ ਉਨ੍ਹਾਂ ਨਾਲ ਅਣਮਨੁੱਖੀ ਵਿਹਾਰ ਕਰਦੇ ਸਨ। ਉਨ੍ਹਾਂ ਨੂੰ ਗਾਹੇ-ਬਗਾਹੇ ਬੇਇੱਜ਼ਤ ਕਰਨਾ ਉਹ ਆਪਣਾ ਜਮਾਂਦਰੂ ਹੱਕ ਸਮਝਦੇ ਸਨ। ਵਾਹੀ-ਜੋਤੀ ਦੇ ਅਤਿ ਕਰੜੀ ਮਿਹਨਤ-ਮੁਸ਼ੱਕਤ ਕਰਨ ਵਾਲੇ ਕਿੱਤੇ ਵਿਚ ਵਾਹੀਕਾਰ ਦਾ ਸਾਰਾ ਪਰਵਾਰ ਦਿਨ-ਰਾਤ ਲੱਗਾ ਰਹਿੰਦਾ ਪਰ ਫਸਲ ਦਾ ਵੱਡਾ ਹਿੱਸਾ ਜਾਗੀਰਦਾਰ ਦੁਆਰਾ ਉਨ੍ਹਾਂ ਕੋਲੋਂ ਖੋਹ ਲਿਆ ਜਾਂਦਾ। ਇਵੇਂ ਵਾਹੀਕਾਰ, ਧਨੀ ਸ਼ਾਹੂਕਾਰਾਂ ਦਾ ਵੀ ਕਰਜ਼ਾਈ ਸੀ। ਇੰਨੀ ਕਰੜੀ ਮੁਸ਼ੱਕਤ ਕਰਨ ਦੇ ਬਾਵਜੂਦ ਵਾਹੀਕਾਰ ਨੂੰ ਰੱਜਵੀਂ ਰੋਟੀ ਵੀ ਨਸੀਬ ਨਾ ਹੁੰਦੀ। ਉਹ ਭੁੱਖਾਂ, ਤ੍ਰੇਹਾਂ ਤੇ ਫਾਕੇ ਹੀ ਕੱਟਦਾ ਦਿਨ ਪੂਰੇ ਕਰਦਾ ਸੀ। ਗਰੀਬ ਵਾਹੀਕਾਰਾਂ ਦੀ ਇਸ ਅਣਚਾਹੀ ਹਾਲਤ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਖਾਲਸਾਈ ਰਾਜ ਕਾਇਮ ਕਰਨ ਸਾਰ ਡੂੰਘੀ ਸ਼ਿੱਦਤ ਨਾਲ ਮਹਿਸੂਸ ਕੀਤਾ। ਬਾਬਾ ਜੀ ਨੂੰ ਇਕ ਰਾਜਪੂਤ ਕਿਸਾਨ ਦੇ ਘਰ ਜਨਮ ਲੈਣ ਕਰਕੇ ਅਤੇ ਜੀਵਨ ਦੇ ਆਰੰਭਕ ਪੜਾਅ ਦੌਰਾਨ ਖੁਦ ਹੱਥੀਂ ਖੇਤੀ ਕਰਨ ਕਰਕੇ ਵੀ ਗਰੀਬ ਵਾਹੀਕਾਰਾਂ ਦੀ ਕਰੜੀ ਮਿਹਨਤ-ਮੁਸ਼ੱਕਤ ਅਤੇ ਉਨ੍ਹਾਂ ਦੀ ਬੇਵੱਸੀ ਵਾਲੀ ਆਰਥਿਕ ਤੇ ਸਮਾਜਿਕ ਹਾਲਤ ਦਾ ਡੂੰਘਾ ਅਹਿਸਾਸ ਸੀ। ਦਸਮੇਸ਼ ਪਿਤਾ ਨੇ ਮਾਧੋਦਾਸ ਨੂੰ ਜਦੋਂ ਅੰਮ੍ਰਿਤ ਛਕਣ ਤੇ ਸਿੰਘ ਸਜਣ ਵਾਸਤੇ ਤਿਆਰ ਕੀਤਾ ਸੀ ਤਾਂ ਪਾਤਸ਼ਾਹ ਜੀ ਨੇ ਉਸ ਨੂੰ ਦੇਸ਼ ਦੇ ਸਮੂਹ ਮੂਲ ਹੱਕਾਂ ਤੋਂ ਵਾਂਝੇ ਲੋਕਾਂ ਦੀ ਮਾੜੀ ਹਾਲਤ ਦਾ ਵੀ ਡੂੰਘੀ ਤਰ੍ਹਾਂ ਅਨੁਭਵ ਕਰਾਇਆ ਸੀ। ਇਸੇ ਕਰਕੇ ਪਹਿਲ-ਪਲੇਠੇ ਖਾਲਸਾਈ ਸ਼ਾਸਨ ਦੀ ਸਥਾਪਤੀ ਕਰਨ ਸਾਰ ਬਾਬਾ ਜੀ ਨੇ ਮਹੱਤਵਪੂਰਨ ਐਲਾਨ ਕੀਤਾ ਕਿ ਗੁਰੂ ਨਾਨਕ ਸਾਹਿਬ-ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਕਿਰਪਾ ਤੇ ਉਨ੍ਹਾਂ ਦੇ ਮਹਾਨ ਆਸ਼ਿਆਂ ਅਨੁਸਾਰ ਕਾਇਮ ਕੀਤੇ ਖਾਲਸਾਈ ਰਾਜ ਵਿਚ ਜਿੰਨੀ ਜ਼ਮੀਨ ਕੋਈ ਵਾਹ ਰਿਹਾ ਸੀ, ਜਿੰਨੀ ਜ਼ਮੀਨ ਉਸ ਦੇ ਹਲ ਹੇਠ ਸੀ ਅੱਜ ਤੋਂ ਉਸ ਦਾ ਮਾਲਕ ਉਹੀ ਹੋਵੇਗਾ। ਉਸ ਨੂੰ ਅਯੋਗ ਲਗਾਨ ਨਹੀਂ ਭਰਨਾ ਪਵੇਗਾ। ਜੇਕਰ ਉਹ ਦੱਬ ਕੇ ਵਾਹੇਗਾ ਤਾਂ ਰੱਜ ਕੇ ਖਾਣਾ ਵੀ ਉਸ ਦਾ ਹੱਕ ਹੋਵੇਗਾ। ਬਾਬਾ ਜੀ ਨੇ ਲੋਕਾਈ 'ਤੇ ਬਹੁਤ ਜ਼ਿਆਦਾ ਜ਼ੁਲਮ-ਜਬਰ ਕਰਨ ਵਾਲਿਆਂ ਨੂੰ ਨਾ ਕੇਵਲ ਢੁਕਵੀਆਂ ਸਗੋਂ ਮਿਸਾਲੀ ਸਜ਼ਾਵਾਂ ਦਿੱਤੀਆਂ ਜਿਸ ਨਾਲ ਜਾਂ ਤਾਂ ਉਹ ਅੱਗੇ ਤੋਂ ਜ਼ੁਲਮ ਕਰਨ ਤੋਂ ਤੌਬਾ ਕਰ ਕੇ ਆਪਣਾ ਜ਼ੁਲਮੀ ਕਿਰਦਾਰ ਤੇ ਸੁਭਾਅ ਛੱਡ ਗਏ ਜਾਂ ਦੂਰ ਪਰ੍ਹੇ ਨਿਕਲ ਗਏ। ਵੱਡੀ ਗਿਣਤੀ ਵਿਚ ਜ਼ੁਲਮੀ ਜਾਗੀਰਦਾਰਾਂ ਅਤੇ ਵੱਡੇ-ਵੱਡੇ ਜ਼ਿਮੀਂਦਾਰਾਂ ਤੋਂ ਜ਼ਮੀਨਾਂ ਖੋਹ ਕੇ ਪਹਿਲ-ਪਲੇਠੇ ਖਾਲਸਾਈ ਰਾਜ ਵਿਚ ਉਨ੍ਹਾਂ ਲੋਕਾਂ ਨੂੰ ਬਖਸ਼ੀਆਂ ਗਈਆਂ ਜੋ ਮਿਹਨਤ-ਮੁਸ਼ੱਕਤ ਕਰਨ ਦੇ ਚਾਹਵਾਨ ਸਨ ਅਤੇ ਮਿਹਨਤੀ ਸੁਭਾਅ ਵੀ ਰੱਖਦੇ ਸਨ ਪਰ ਪੂਰਵ ਪ੍ਰਚਲਿਤ ਨਿਜ਼ਾਮ ਵਿਚ ਉਨ੍ਹਾਂ ਕੋਲ ਕੋਈ ਜ਼ਮੀਨ-ਟੁਕੜਾ ਹੈ ਹੀ ਨਹੀਂ ਸੀ। ਇਹੀ ਨਹੀਂ ਸਿੱਖ ਇਤਿਹਾਸ ਇੱਥੋਂ ਤਕ ਦਰਸਾਉਂਦਾ ਹੈ ਕਿ ਬਾਬਾ ਜੀ ਨੇ ਵਾਹੀਕਾਰਾਂ ਅੰਦਰ ਨਾਟਕੀ ਢੰਗ ਨਾਲ ਅਖੌਤੀ ਚੌਧਰੀਆਂ ਦੇ ਜ਼ੁਲਮ, ਜਬਰ ਤੇ ਅਨਿਆਂ ਦਾ ਸਮੂਹਿਕ ਸੰਗਠਨਾਤਮਕ ਤੇ ਜਥੇਬੰਦਕ ਢੰਗ ਨਾਲ ਮੂੰਹ-ਤੋੜਵਾਂ ਜਵਾਬ ਦੇਣ ਦਾ ਸਾਹਸ ਵੀ ਭਰਿਆ। ਸਿੱਖ ਇਤਿਹਾਸ (ਭਾਗ ਦੂਜਾ) ਕ੍ਰਿਤ ਪ੍ਰੋ. ਕਰਤਾਰ ਸਿੰਘ ਐਮ.ਏ. ਦੇ ਸ਼ਬਦਾਂ*

*ਵਿਚ— ਇਕ ਵੇਰ ਸਢੌਰੇ ਕੋਲ ਕੁਝ ਲੋਕ ਆ ਕੇ ਬਾਬਾ ਜੀ ਪਾਸ ਫਰਿਆਦੀ ਹੋਏ ਕਿ ਸਾਡੇ ਜ਼ਿਮੀਂਦਾਰ ਸਾਡੇ ਉੱਪਰ ਬਹੁਤ ਸਖਤੀਆਂ ਤੇ ਬੇਨਿਆਈਆਂ ਕਰਦੇ ਹਨ। ਫਰਿਆਦ ਸੁਣ ਕੇ ਬਾਬਾ ਜੀ ਨੇ ਬਾਬਾ ਬਾਜ ਸਿੰਘ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਗੋਲੀ ਨਾਲ ਉਡਾ ਦਿਉ। ਆਪਣੀ ਫਰਿਆਦ ਦਾ ਇਹ ਉੱਤਰ ਸੁਣ ਕੇ ਉਹ ਹੈਰਾਨ ਰਹਿ ਗਏ। ਉਨ੍ਹਾਂ ਨੇ ਇਸ ਹੁਕਮ ਦਾ ਕਾਰਣ ਪੁੱਛਿਆ। ਅੱਗੋਂ ਬਾਬਾ ਜੀ ਕਹਿਣ ਲੱਗੇ, "ਤੁਹਾਡੇ ਨਾਲ ਇਹ ਹੀ ਹੋਣੀ ਚਾਹੀਦੀ ਹੈ, ਤੁਸੀਂ ਏਸੇ ਦੇ ਲਾਇਕ ਹੋ। ਤੁਸੀਂ ਹਜ਼ਾਰਾਂ ਦੀ ਗਿਣਤੀ ਵਿਚ ਹੁੰਦੇ ਹੋਏ ਮੁੱਠੀ ਭਰ ਜ਼ਿਮੀਂਦਾਰਾਂ ਅੱਗੇ ਦੱਬੇ ਰਹਿੰਦੇ ਹੋ ਅਤੇ ਉਨ੍ਹਾਂ ਦਾ ਜਬਰ ਕਾਇਰਾਂ ਵਾਕੁਰ ਜਰੀ ਜਾਂਦੇ ਹੋ। ਸ੍ਰੀ ਦਸਮੇਸ਼ ਜੀ ਦੇ ਖਾਲਸੇ ਵਿਚ ਇਹ ਤਾਕਤ ਕਿਉਂ ਨਾ ਹੋਵੇ ਕਿ ਆਪਣੇ ਵਿਰੁੱਧ ਹੋ ਰਹੀਆਂ ਬੇਇਨਸਾਫੀਆਂ ਨੂੰ ਉਹ ਆਪ ਦੂਰ ਕਰ ਸਕੇ?" ਬਾਬਾ ਜੀ ਦੀ ਅਜਿਹੀ ਪ੍ਰੇਰਨਾ ਕਰਕੇ ਹੀ ਉੱਤਰੀ ਭਾਰਤ ਦੇ ਇਕ ਖਾਸ ਖਿੱਤੇ ਦੇ ਹਲਵਾਹਕ ਆਪਣੇ ਉੱਚੇ ਹੌਂਸਲੇ ਅਤੇ ਆਤਮ-ਬਲ ਦਾ ਸਦਕਾ ਮੁੜ ਮੁਜ਼ਾਰਿਆਂ ਦੀ ਹਾਲਤ 'ਚ ਨਾ ਡਿੱਗ ਸਕੇ ਉਦੋਂ ਵੀ ਨਹੀਂ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਸਾਥੀਆਂ ਨੂੰ ਸ਼ਾਹੀ ਫੌਜਾਂ ਨੇ ਲੰਬੇ ਸਮੇਂ ਤਕ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਘੇਰੀ ਰੱਖਿਆ ਅਤੇ ਬਾਅਦ ਵਿਚ ਇਕ ਜਲੂਸ ਦੀ ਸ਼ਕਲ ਵਿਚ ਦਿੱਲੀ ਲਿਜਾ ਕੇ ਸ਼ਹੀਦ ਕਰ ਕੇ ਹੱਕ-ਸੱਚ ਦੀ ਸਿੱਖ ਲਹਿਰ ਨੂੰ ਪੂਰੀ ਤਰ੍ਹਾਂ ਖ਼ਤਮ ਕਰਨ ਦਾ ਪੂਰਾ ਜ਼ੋਰ ਲਾ ਲਿਆ। ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਥਾਪਿਤ ਖਾਲਸਾਈ ਰਾਜ ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਦੇ ਸਾਜੇ-ਨਿਵਾਜੇ ਖਾਲਸੇ ਨੇ ਮੁੜ ਕਾਇਮ ਕਰ ਲਿਆ ਜਿਸ ਵਿਚ ਸਮੂਹ ਲੋਕਾਈ ਨੂੰ ਬਿਨਾਂ ਕਿਸੇ ਮਜ਼੍ਹਬੀ ਵਿਤਕਰੇ ਦੇ ਪੂਰਨ ਨਿਆਂ ਯਕੀਨੀ ਰੂਪ ਵਿਚ ਦਿੱਤਾ ਗਿਆ। ਇਹ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਸਾਥੀ ਖਾਲਸਾ ਪੰਥ ਦੀਆਂ ਮਹਾਨ ਕੁਰਬਾਨੀਆਂ ਅਤੇ ਉਚੇਚੇ ਯਤਨਾਂ ਦਾ ਹੀ ਸਦਕਾ ਹੈ ਕਿ ਜਿੱਥੇ ਦੇਸ਼ ਦੇ ਕਾਫੀ ਵੱਡੇ ਹਿੱਸੇ ਵਿਚ ਬਹੁਤ ਦੇਰ ਤਕ ਜਾਗੀਰਦਾਰੀ ਵਿਵਸਥਾ ਲੋਕਾਈ ਦੀ ਲੁੱਟ-ਖਸੁੱਟ ਕਰਦੀ ਰਹੀ, ਉੱਥੇ ਉੱਤਰੀ-ਭਾਰਤ ਦੇ ਇਕ ਖਾਸ ਖਿੱਤੇ ਅਤੇ ਖਾਸ ਕਰਕੇ ਪੰਜਾਬ ਦੇ ਲੋਕ ਜ਼ਮੀਨਾਂ ਦੀ ਗੁਰੂ-ਬਖਸ਼ੀ ਮਾਲਕੀ ਦਾ ਸਦਕਾ ਇਕ ਅਜ਼ਾਦ ਤੇ ਖੁਸ਼ਹਾਲ ਜੀਵਨ ਬਸਰ ਕਰਦੇ ਆ ਰਹੇ ਹਨ। ਲੇਕਿਨ ਅੱਜ ਮੁੜ ਕੇਂਦਰ ਸਰਕਾਰ ਦੀਆਂ ਪੰਜਾਬ-ਮਾਰੂ ਅਤੇ ਕਿਸਾਨ-ਮਾਰੂ ਨੀਤੀਆਂ ਦਾ ਸਦਕਾ ਸਾਡੇ ਵਾਹੀਕਾਰਾਂ ਦੀ ਹਾਲਤ ਮੁੜ ਗਿਰਾਵਟ ਵੱਲ ਜਾ ਰਹੀ ਹੈ। ਸਾਨੂੰ ਅੱਜ ਵੀ ਆਪਣੀ ਹੋ ਰਹੀ ਬਹੁਪੱਧਰੀ ਅਤੇ ਬਹੁਪ੍ਰਕਾਰੀ ਲੁੱਟ-ਖਸੁੱਟ ਤੋਂ ਸੁਚੇਤ ਹੋਣਾ ਪਵੇਗਾ ਅਤੇ ਆਪਣੇ ਮੂਲ ਹੱਕਾਂ ਨੂੰ ਆਪਣੇ ਯਤਨਾਂ ਨਾਲ ਸੁਰੱਖਿਅਤ ਰੱਖਣਾ ਹੋਵੇਗਾ। ਇਸ ਦੇ ਨਾਲ-ਨਾਲ ਖਾਸ ਕਰਕੇ ਪੰਜਾਬ ਦੇ ਸਮੂਹ ਕਿਸਾਨ ਵਰਗ ਨੂੰ ਦਸਮੇਸ਼ ਪਿਤਾ ਤੇ ਉਨ੍ਹਾਂ ਦੇ ਸਾਜੇ-ਨਿਵਾਜੇ ਬਾਬਾ ਬੰਦਾ ਸਿੰਘ ਬਹਾਦਰ ਪ੍ਰਤੀ ਸੱਚੀ-ਸੁੱਚੀ ਸ਼ਰਧਾ ਤੇ ਸਤਿਕਾਰ ਰੱਖਦਿਆਂ ਪੂਰਨ ਸਿੱਖੀ ਸਰੂਪ ਤੇ ਖਾਲਸਾਈ ਸੂਰਤ ਨੂੰ ਹਰ ਹੀਲੇ ਕਾਇਮ ਰੱਖਣ ਵਾਸਤੇ ਸੁਚੇਤ ਤੇ ਯਤਨਸ਼ੀਲ ਹੋਣਾ ਚਾਹੀਦਾ ਹੈ। ਸਾਨੂੰ ਜੋ ਜ਼ਮੀਨ ਦੀਆਂ ਮਾਲਕੀਆਂ ਮਿਲੀਆਂ ਹਨ ਇਹ ਸਭ ਗੁਰੂ-ਕਿਰਪਾ ਬਖਸ਼ਿਸ਼ ਦਾ ਹੀ ਸਦਕਾ ਹੈ। ਸਾਨੂੰ ਵੀ ਗੁਰੂ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ। ਸਾਰੀਆਂ ਬਰਕਤਾਂ, ਸਾਰੀਆਂ ਦੌਲਤਾਂ ਗੁਰਬਾਣੀ ਅਤੇ ਗੁਰੂ-ਸਿਧਾਂਤ 'ਤੇ ਪਹਿਰਾ ਦੇਣ ਵਿਚ ਹੀ ਯਕੀਨੀ ਰੂਪ 'ਚ ਕਾਇਮ-ਦਾਇਮ ਹਨ।* ■

# ਗੁਰਮਤਿ ਵਿਚ ਕਿਰਤ ਦੀ ਮਹੱਤਤਾ

*-ਪ੍ਰੋ: ਕਿਰਪਾਲ ਸਿੰਘ ਬਡੂੰਗਰ**

ਜੰਗਲੀ ਯੁੱਗ ਤੋਂ ਲੈ ਕੇ ਅੱਜ ਦੇ ਵਿਗਿਆਨਕ ਯੁੱਗ ਤਕ ਮਨੁੱਖ ਨੇ ਜਿੰਨਾ ਵੀ ਵਿਕਾਸ ਕੀਤਾ ਹੈ ਆਪਣੀ ਅਣਥਕ ਮਿਹਨਤ ਅਤੇ ਘਾਲਣਾ ਨਾਲ ਕੀਤਾ ਹੈ। ਮਨੁੱਖ ਨੂੰ ਆਦਿ ਕਾਲ ਤੋਂ ਹੀ ਆਪਣੇ ਜੀਵਨ ਦੇ ਨਿਰਬਾਹ, ਵਿਕਾਸ ਅਤੇ ਪ੍ਰਫੁਲਤਾ ਲਈ ਪ੍ਰਕ੍ਰਿਤੀ ਦੀਆਂ ਤਾਕਤਾਂ ਅਤੇ ਨਿਆਮਤਾਂ ਨੂੰ ਖੋਜਣ ਅਤੇ ਖੂੰਖਾਰ ਸ਼ਕਤੀਆਂ ਦਾ ਸਾਹਮਣਾ ਕਰਨ ਦੇ ਨਾਲ-ਨਾਲ ਸਖਤ ਮਿਹਨਤ ਕਰਨੀ ਪਈ ਹੈ। ਸਮਾਜਿਕ ਵਿਵਸਥਾ ਦੇ ਸਥਾਪਿਤ ਹੋਣ ਨਾਲ ਮਨੁੱਖ-ਮਨੁੱਖ ਵਿਚ ਵਿਤਕਰਾ ਹੋਣ ਲੱਗਾ। ਕੁਝ ਮਨੁੱਖ ਆਗੂ ਬਣਨ ਲੱਗੇ ਅਤੇ ਕੁਝ ਅਧੀਨ ਹੋ ਗਏ। ਸਮਾਜਿਕ ਤਰੱਕੀ ਦੇ ਨਾਲ ਸਮਾਜਿਕ ਵੰਡਾਂ ਤੇ ਵਰਗ ਹੋਰ ਮਜਬੂਤ ਹੋਣ ਲੱਗੇ। ਕੁਝ ਲੋਕ ਕੰਮ ਲੈਣ ਵਾਲੇ ਹੋ ਗਏ ਕੁਝ ਕੰਮ ਕਰਨ ਵਾਲੇ ਹੋ ਗਏ। ਇਸ ਤਰ੍ਹਾਂ ਕੁਝ ਲੋਕ ਦੂਜਿਆਂ ਦੇ ਕੰਮ ਦਾ ਲਾਭ ਉਠਾਉਣ ਲੱਗੇ। ਭਾਰਤੀ ਸਮਾਜ ਚਾਰ ਵਰਨਾਂ ਅਤੇ ਚਾਰ ਆਸ਼ਰਮਾਂ ਵਿਚ ਵੰਡਿਆ ਗਿਆ। ਕੰਮ ਦਾ ਭਾਰ ਹੇਠਲੇ ਵਰਗ ਦੇ ਲੋਕਾਂ 'ਤੇ ਆ ਗਿਆ। ਇਨ੍ਹਾਂ ਨੂੰ ਸ਼ੂਦਰ ਕਿਹਾ ਜਾਂਦਾ ਸੀ। ਬ੍ਰਾਹਮਣ, ਖੱਤਰੀ ਤੇ ਵੈਸ਼ ਤਿੰਨੇ ਵਰਗ ਇਨ੍ਹਾਂ ਦਾ ਸ਼ੋਸਣ ਕਰਨ ਲੱਗੇ। ਸਮਾਜ ਦੇ ਵਿਕਾਸ ਅਤੇ ਪ੍ਰਫੁਲਤਾ ਵਿਚ ਵਧੇਰੇ ਯੋਗਦਾਨ ਗਰੀਬ ਤੇ ਹੇਠਲੇ ਵਰਗ ਦੇ ਲੋਕਾਂ ਦਾ ਹੀ ਪਾਇਆ ਹੋਇਆ ਹੈ। ਇਸ ਦੇ ਬਾਵਜੂਦ ਇਨ੍ਹਾਂ ਲੋਕਾਂ ਦਾ ਸਮਾਜ ਵਿਚ ਤ੍ਰਿਸਕਾਰ ਕੀਤਾ ਜਾਂਦਾ ਸੀ

ਇਨ੍ਹਾਂ ਨੂੰ ਸਮਾਜ ਵੱਲੋਂ ਕੋਈ ਮਾਨ-ਸਨਮਾਨ ਨਹੀਂ ਸੀ ਦਿੱਤਾ ਜਾਂਦਾ। ਇਹ ਮੂਲ ਮਨੁੱਖੀ ਅਧਿਕਾਰਾਂ ਤੋਂ ਵਾਂਝੇ ਰਹੇ। ਇਸ ਵਰਗ ਨੂੰ ਦਬਾ ਕੇ ਰੱਖਿਆ ਜਾਂਦਾ ਸੀ। ਇਸ ਤਰ੍ਹਾਂ ਕੰਮ ਕਰਨ ਵਾਲਾ ਵਰਗ ਗਰੀਬੀ ਹੇਠ ਪਿਸ ਕੇ ਕਮਜੋਰ ਹੁੰਦਾ ਗਿਆ। ਇਸ ਦੇ ਮੁਕਾਬਲੇ 'ਤੇ ਦੂਜੇ ਵਰਗ ਵਿਹਲੜ ਅਤੇ ਦਲਿੱਦਰੀ ਹੋ ਗਏ ਸਨ। ਆਸ਼ਰਮ ਵੰਡ ਕਾਰਨ ਵਾਣ ਪ੍ਰਸਤ ਅਤੇ ਸੰਨਿਆਸ ਵਾਲੇ ਲੋਕ ਵੀ ਵਿਹਲੜਾਂ ਅਤੇ ਸਮਾਜ ਉੱਤੇ ਬੋਝ ਵਾਲਾ ਹੀ ਇਕ ਸਮੂਹ ਬਣ ਗਿਆ। ਇਹ ਲੋਕ ਕਿਰਤ ਤੋਂ ਭੋਗੌੜੇ ਹੋ ਗਏ ਸਨ। ਇਨ੍ਹਾਂ ਕਾਰਨਾਂ ਕਰਕੇ ਭਾਰਤ ਇਕ ਕਮਜੋਰ ਮੁਲਕ ਹੋ ਗਿਆ ਸੀ। ਇਸ ਨੂੰ ਬਦੇਸ਼ੀ ਹਮਲਾਵਰ ਅਸਾਨੀ ਨਾਲ ਆਪਣਾ ਗੁਲਾਮ ਬਣਾ ਲੈਂਦੇ ਸਨ। ੧੩ਵੀਂ ਅਤੇ ੧੪ਵੀਂ ਸਦੀਆਂ ਵਿਚ ਭਾਰਤ ਅੰਦਰ ਉੱਠੀ "ਭਗਤੀ ਲਹਿਰ" ਨੇ ਭਾਰਤੀ ਸਮਾਜ ਨੂੰ ਕਿਰਤ, ਗ੍ਰਿਹਸਥ ਅਤੇ ਭਗਤੀ ਦੇ ਸੁਮੇਲ ਵਾਲੀ ਇਕ ਨਵੀਂ ਰੋਸ਼ਨੀ ਦਿੱਤੀ। ਇਹ

** ਚੇਅਰਮੈਨ, ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ; ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਸਾਰੇ ਭਗਤ-ਸੰਤ-ਮਹਾਂਪੁਰਖ, ਜਿਨ੍ਹਾਂ ਵਿਚ ਬ੍ਰਾਹਮਣ, ਵੈਸ਼ ਅਤੇ ਸੂਦਰ ਸਨ, ਕਿਰਤੀ ਅਤੇ ਗ੍ਰਿਹਸਥੀ ਸਨ ਅਤੇ ਨਾਲ ਹੀ ਪ੍ਰਭੂ ਭਗਤੀ ਵਿਚ ਵੀ ਲੀਨ ਸਨ। ਭਗਤ ਪਰਮਾਨੰਦ ਜੀ, ਭਗਤ ਰਾਮਾਨੰਦ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ, ਭਗਤ ਤਰਲੋਚਨ ਜੀ, ਭਗਤ ਧੰਨਾ ਜੀ ਆਦਿ "ਭਗਤੀ ਲਹਿਰ" ਦੇ ਮੋਢੀਆਂ ਵਿੱਚੋਂ ਸਨ। ਭਗਤ ਕਬੀਰ ਜੀ ਜੁਲਾਹੇ ਦਾ ਕੰਮ ਕਰਦੇ ਸਨ, ਭਗਤ ਰਵਿਦਾਸ ਜੀ ਜੁੱਤੀਆਂ ਗੰਢਣ ਦਾ ਕੰਮ ਕਰਦੇ ਸਨ, ਭਗਤ ਨਾਮਦੇਵ ਜੀ ਕੱਪੜੇ ਸਿਉਣ ਅਤੇ ਰੰਗਣ ਦਾ ਕੰਮ ਕਰਦੇ ਸਨ, ਭਗਤ ਤਰਲੋਚਨ ਜੀ ਵੈਸ਼ ਸਨ ਅਤੇ ਉਹ ਛੋਟਾ ਵਪਾਰ ਕਰਦੇ ਸਨ, ਭਗਤ ਧੰਨਾ ਜੀ ਖੇਤੀਬਾੜੀ ਦਾ ਕੰਮ ਕਰਦੇ ਸਨ, ਭਗਤ ਸੈਣ ਜੀ ਨਾਈ ਦਾ ਕੰਮ ਕਰਦੇ ਸਨ। ਗੱਲ ਕੀ ਇਹ ਸਾਰੇ ਹੀ ਭਗਤ ਕਿਰਤੀ ਅਤੇ ਗ੍ਰਿਹਸਥੀ ਸਨ ਅਤੇ ਪ੍ਰਭੂ-ਭਗਤੀ ਵਿਚ ਵੀ ਲੀਨ ਸਨ। ਇਸ ਤਰ੍ਹਾਂ ਦਾ ਉੱਚਾ-ਸੁੱਚਾ ਜੀਵਨ ਜਿਉਂਦਿਆਂ ਉਹ ਪਰਮਾਤਮਾ ਨਾਲ ਹੀ ਇਕ ਰੂਪ ਹੋ ਗਏ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਦੇ ਸੁੱਚੇ ਮਿਸਾਲੀ ਜੀਵਨ ਉੱਤੇ ਮੋਹਰ ਲਾਉਂਦਿਆਂ ਇਉਂ ਫੁਰਮਾਇਆ ਹੈ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥* *(ਪੰਨਾ ੪੮੭)*

ਪੁਰਸਾਰਥੀ ਹੋ ਕੇ ਕਿਰਤ ਕਰਨ ਵਾਲੇ ਦਾ ਹੀ ਲੋੜਵੰਦਾਂ ਦੀ ਸਹਾਇਤਾ ਕਰਨਾ ਤਥਾ ਵੰਡ ਛਕਣਾ - ਗੁਰਮਤਿ ਵਿਚ ਪ੍ਰਵਾਨ ਹੈ। ਲੋਕਾਂ ਦੇ ਹੱਕਾਂ ਉੱਤੇ ਡਾਕੇ ਮਾਰ ਕੇ, ਪਰਾਇਆ ਹੱਕ ਮਾਰ ਕੇ, ਸਰਕਾਰੀ ਖਜ਼ਾਨੇ ਨੂੰ ਲੁੱਟ ਕੇ ਭਾਵ ਗ਼ੈਰਕਾਨੂੰਨੀ, ਗ਼ੈਰ-ਸਮਾਜੀ ਅਤੇ ਅਨੈਤਿਕ ਤਰੀਕਿਆਂ ਨਾਲ ਲੁੱਟ ਕਰ ਕੇ ਲੋਕ ਵਿਖਾਵੇ, ਲੋਕਾਂ ਦਾ ਸ਼ੋਸ਼ਣ ਕਰਨ ਅਤੇ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਕੀਤੇ ਜਾਂਦੇ ਦਾਨ ਨੂੰ ਸੁੱਚੀ ਕਿਰਤ (ਸੁਕ੍ਰਿਤ) ਅਤੇ ਵੰਡ ਛਕਣਾ ਨਹੀਂ ਕਿਹਾ ਜਾ ਸਕਦਾ। ਗੁਰਮਤਿ ਵਿਚ ਕੇਵਲ ਧਰਮ ਦੀ ਕਿਰਤ-ਕਮਾਈ ਦੀ ਹੀ ਮਹੱਤਤਾ ਹੈ। ਅਜਿਹਾ ਕਿਰਤੀ ਨਾ ਤਾਂ ਲੁਟੇਰਾ ਹੋ ਸਕਦਾ ਹੈ, ਨਾ ਹੀ ਮੰਗਤਾ। ਗੁਰਮਤਿ ਵਿਚ ਇਹ ਹੀ "ਸੁਕ੍ਰਿਤ" ਹੈ।

ਲੋਕਾਂ ਜਾਂ ਸਰਕਾਰੀ ਖਜ਼ਾਨੇ ਦੀ ਲੁੱਟ ਕਰ ਕੇ ਇਕੱਤਰ ਕੀਤੇ ਧਨ ਬਾਰੇ ਅਤੇ ਉਸ ਪਾਪ ਦੀ ਕਮਾਈ ਵਾਲੇ ਮਾਇਆਧਾਰੀ-ਦੌਲਤ ਦੇ ਮਾਲਕ ਬਾਰੇ ਵੀ ਗੁਰਬਾਣੀ ਇਉਂ ਚਾਨਣਾ ਪਾਉਂਦੀ ਹੈ:

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥* *(ਪੰਨਾ ੪੧੭)*

ਅਤੇ

*ਮਾਇਆਧਾਰੀ ਅਤਿ ਅੰਨਾ ਬੋਲਾ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ॥* *(ਪੰਨਾ ੩੧੩)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਦਸਾਂ ਨਹੁੰਆਂ ਦੀ ਸੁੱਚੀ ਕਿਰਤ ਬਾਰੇ ਇਉਂ ਫੁਰਮਾਇਆ ਹੈ:

*ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥* *(ਪੰਨਾ ੨੯੩)*

ਭਗਤੀ ਲਹਿਰ ਦੇ ਇਨ੍ਹਾਂ ਸੰਤ ਜਨਾਂ ਨੇ ਕਿਰਤ ਅਤੇ ਗ੍ਰਿਹਸਥ ਤੋਂ ਦੂਰ ਹੋਈ ਪੁਰਾਤਨ ਭਾਰਤੀ ਵਿਵਸਥਾ ਨੂੰ ਮੂਲੋਂ ਹੀ ਬਦਲ ਕੇ ਰੱਖ ਦਿੱਤਾ ਸੀ ਅਤੇ ਕਿਰਤ ਅਤੇ ਕਿਰਤੀ ਦਾ ਸਨਮਾਨ ਵਧਾਇਆ। ਪੰਦਰ੍ਹਵੀਂ ਸਦੀ (੧੪੬੯ ਈ:) ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ। ਉਹ ਜਾਤ ਕਰਕੇ ਭਾਵੇਂ ਉੱਚੀ ਸਮਝੀ ਜਾਂਦੀ ਕੁਲ (ਖੱਤਰੀ) ਵਿੱਚੋਂ ਸਨ ਪਰੰਤੂ ਉਨ੍ਹਾਂ ਨੇ ਜੋ ਉਪਦੇਸ਼ ਲੁਕਾਈ ਨੂੰ ਦਿੱਤਾ ਪਹਿਲਾਂ ਆਪ ਨਿਜੀ ਰੂਪ ਵਿਚ ਉਸ ਅਨੁਸਾਰ ਜੀਵਨ ਜੀਵਿਆ। ਉਨ੍ਹਾਂ ਨੇ ਸੁਲਤਾਨਪੁਰ ਲੋਧੀ ਵਿਖੇ ਨਵਾਬ ਦੌਲਤ ਖਾਨ ਦੇ ਮੋਦੀਖਾਨੇ ਵਿਚ ਸੇਵਾ (ਕਿਰਤ) ਕੀਤੀ। ਮੁੜ ਉਦਾਸੀਆਂ ਤੋਂ ਵਿਹਲੇ ਹੋ ਕੇ ਕਰਤਾਰਪੁਰ ਸਾਹਿਬ ਵਿਖੇ ਹੱਥੀਂ ਖੇਤੀ ਦੀ ਕਾਰ ਕੀਤੀ। ਇਸ ਤਰ੍ਹਾਂ ਸਹੀ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਧਰਤੀ ਉੱਤੇ ਪਹਿਲੀ ਵਾਰ ਕਿਰਤ ਅਤੇ ਕਿਰਤੀ ਦੀ ਮਹਾਨਤਾ ਨੂੰ ਉਜਾਗਰ ਕੀਤਾ। ਉਨ੍ਹਾਂ ਨੇ ਮਲਕ ਭਾਗੋ ਦੀ ਕਮਾਈ ਨੂੰ ਪਾਪ ਦੀ ਕਮਾਈ ਦੱਸਿਆ ਤੇ ਉਨ੍ਹਾਂ ਦਾ ਲੋਕਾਂ ਦੀ ਲੁੱਟ ਕਰਕੇ ਇਕੱਤਰ ਕੀਤੇ ਧਨ ਵਿੱਚੋਂ ਤਿਆਰ ਕੀਤਾ ੩੬ ਪ੍ਰਕਾਰੀ ਭੋਜਨ ਖਾਣ ਤੋਂ ਇਨਕਾਰ ਕਰ ਦਿੱਤਾ। ਗੁਰੂ ਜੀ ਨੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਉੱਤਮ ਸਮਝਿਆ ਕਿਉਂਕਿ ਇਹ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰ ਕੇ ਤਿਆਰ ਕੀਤੀ ਗਈ ਸੀ। ਗੁਰੂ ਜੀ ਨੇ ਆਪਣੇ ਆਪ ਨੂੰ ਕਿਰਤ-ਕਮਾਈ ਕਰਨ ਵਾਲੇ ਅਖੌਤੀ ਨੀਚ ਵਰਗਾਂ ਦੇ ਲੋਕਾਂ ਦਾ ਸਾਥੀ ਹੋਣ ਦਾ ਐਲਾਨ ਕੀਤਾ :

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

ਬ੍ਰਾਹਮਣ, ਖੱਤਰੀ ਤੇ ਵੈਸ਼ ਵਰਗ ਤੋਂ ਇਲਾਵਾ ਸੰਨਿਆਸੀ, ਕਾਜ਼ੀ ਧਾਰਮਿਕ ਵਿਅਕਤੀ ਵੀ ਆਪ ਹੱਥਾਂ ਨਾਲ ਕਮਾ ਕੇ ਖਾਣਾ ਪਾਪ ਸਮਝਦੇ ਸਨ। ਦੂਜਿਆਂ ਤੋਂ ਦਾਨ ਲੈਣਾ ਅਤੇ ਵੱਢੀਆਂ ਲੈਣੀਆ ਆਪਣਾ ਅਧਿਕਾਰ ਮੰਨਦੇ ਸਨ। ਗੁਰੂ ਨਾਨਕ

ਦੇਵ ਜੀ ਨੇ ਭਾਰਤੀ ਸਮਾਜ ਵਿਚ ਸਭ ਤੋਂ ਵੱਡੀ ਕ੍ਰਾਂਤੀ ਇਹ ਲਿਆਂਦੀ ਕਿ ਉਨ੍ਹਾਂ ਨੇ ਭਗਤੀ ਨੂੰ ਸ਼ਕਤੀ ਨਾਲ, ਗ੍ਰਿਹਸਥ ਨੂੰ ਭਗਤੀ ਅਤੇ ਧਰਮ ਨੂੰ ਕਿਰਤ ਨਾਲ ਜੋੜ ਦਿੱਤਾ। ਇਸ ਤਰ੍ਹਾਂ ਗੁਰਮਤਿ ਫਲਸਫਾ ਇਕ ਸੰਪੂਰਨ ਕ੍ਰਾਂਤੀ ਦਾ ਮੁਕੰਮਲ ਫਲਸਫਾ ਹੈ। ਉਨ੍ਹਾਂ ਨੇ ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ ਵਾਲੇ ਨੂੰ ਹੀ ਸੱਚੇ ਧਾਰਮਿਕ ਗਿਆਨ ਦਾ ਅਧਿਕਾਰੀ ਮੰਨਿਆ ਹੈ। ਗੁਰੂ ਜੀ ਨੇ ਲੋਕਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਲਈ ਘਰ-ਬਾਰ ਛੱਡਣ ਤੋਂ ਰੋਕਿਆ ਤੇ ਗ੍ਰਿਹਸਤ ਵਿਚ ਰਹਿੰਦਿਆ ਨਾਮ ਜਪਣ, ਦਸਾਂ ਨਹੁੰਆਂ ਦੀ ਕਿਰਤ ਕਰਨ ਤੇ ਵੰਡ ਛਕਣ ਦਾ ਵਿਲੱਖਣ ਮਾਰਗ ਦਰਸਾਇਆ। ਭਾਈ ਗੁਰਦਾਸ ਜੀ ਇਸ ਬਾਰੇ ਇਉਂ ਕਥਨ ਕਰਦੇ ਹਨ: "ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਨੀ।"ਗੁਰੂ ਜੀ ਨੇ ਦਲਿੱਦਰ ਦੀ ਥਾਂ ਉੱਦਮ ਅਤੇ "ਅਨਦਿਨ ਸੁਕ੍ਰਿਤ" ਕਰਨ ਦਾ ਉਪਦੇਸ਼ ਦਿੱਤਾ:

- *ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ॥*
  *ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ॥* *(ਪੰਨਾ ੮੧੫)*
- *ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
  *ਧਿਆਇਦਿਆ ਤੂ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* *(ਪੰਨਾ ੫੨੨)*

ਧਰਮ ਦੇ ਨਾਂ 'ਤੇ ਜੋ ਲੋਕ ਵਿਹਲੇ ਬੈਠ ਕੇ ਛਕਦੇ ਸਨ, ਗੁਰੂ ਜੀ ਨੇ ਉਨ੍ਹਾਂ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਲੋਕਾਂ ਨੂੰ ਉਨ੍ਹਾਂ ਨੂੰ ਕੋਈ ਸਤਿਕਾਰ ਨਾ ਕਰਨ ਦਾ ਆਦੇਸ਼ ਦਿੱਤਾ, "ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥" ਗੁਰੂ ਜੀ ਨੇ ਇਨ੍ਹਾਂ ਨੂੰ ਦੈਵੀ ਸ਼ਕਤੀਆਂ ਦੇ ਮਾਲਕ ਮਹਾਂ ਪੁਰਖ ਤੇ ਕਰਾਮਾਤੀ ਮੰਨਣ ਦੀ ਥਾਂ ਸਮਾਜ ਦਾ ਉਜਾੜਾ ਕਰਨ ਵਾਲੇ ਕਿਹਾ ਹੈ: ਕਾਦੀ ਕੂੜੁ ਬੋਲਿ ਮਲ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥ ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ ਲੁੱਟਣ ਅਤੇ ਡਾਕੇ ਮਾਰਨ ਵਾਲੇ ਸੱਜਣ ਠੱਗ ਨੂੰ ਆਤਮਿਕ ਉਪਦੇਸ਼ - ਨਾਮ-ਦਾਨ ਦੇਣ ਦੇ ਨਾਲ-ਨਾਲ ਸੁਕ੍ਰਿਤ ਕਰਨ ਦਾ ਵੀ ਉਪਦੇਸ਼ ਦਿੱਤਾ ਜਿਸ ਨਾਲ ਉਹ ਲੁਟੇਰੇ-ਡਾਕੂ ਤੋਂ ਸਭਿਅਕ ਕਿਰਤੀ ਅਤੇ ਧਰਮੀ ਮਨੁੱਖ ਹੋ ਨਿੱਬੜੇ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਇਉਂ ਸਮਝਾਇਆ, "ਸੱਜਣਾ! ਕਿਰਤ ਵਿਰਤ ਕਰਿ ਧਰਮ ਦੀ।" ਅਤੇ ਲੋਕਾਂ ਦੇ ਹੱਕਾਂ ਉੱਤੇ ਡਾਕੇ ਮਾਰਨ ਵਾਲਿਆਂ ਨੂੰ ਵੀ ਉਪਦੇਸ਼ ਕੀਤਾ ਕਿ ਲੋਕਾਂ ਦਾ ਹੱਕ ਮਾਰ ਕੇ ਉਹ ਆਪਣਾ ਜੀਵਨ ਸਫਲਾ ਨਹੀਂ ਕਰ ਸਕਦੇ ਸਗੋਂ ਕੂੜ, ਕਪਟ ਅਤੇ ਆਵਾਗਵਣ ਦੇ ਚੱਕਰ ਵਿਚ ਫਸੇ ਰਹਿਣਗੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*
*ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥*

*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥*
*ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥* *(ਪੰਨਾ ੧੪੧)*

ਅਜੋਕੇ ਸਮੇਂ ਅਸੀਂ ਮੁੜ ਇਨ੍ਹਾਂ ਉਪਦੇਸ਼ਾਂ ਨੂੰ ਭੁੱਲ ਗਏ ਲੱਗਦੇ ਹਾਂ। ਪੁਜਾਰੀ ਵਰਗ ਨੂੰ ਪੰਜ ਨਮਾਜਾਂ ਪੜ੍ਹਨ ਵਾਲੇ ਕਾਜ਼ੀ ਨੂੰ ਦਿੱਤੇ ਉਪਦੇਸ਼ ਰਾਹੀਂ ਅਸਲੀਅਤ ਬਾਰੇ ਸੁਚੇਤ ਕੀਤਾ ਅਤੇ ਬਾਹਰੀ ਧਾਰਮਿਕ ਕਿਰਿਆਵਾਂ ਨਾਲੋਂ "ਸੁੱਚੀ ਕਿਰਤ" "ਹਲਾਲ ਦੀ ਕਮਾਈ" ਕਰਨ ਦਾ ਉਪਦੇਸ਼ ਦਿੱਤਾ। ਗੁਰਵਾਕ ਹੈ:

*ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥*
*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*
*ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥* *(ਪੰਨਾ ੧੪੧)*

ਅਜੋਕੇ ਸਮੇਂ ਵੀ ਧਰਮ ਦਾ ਮਖੌਟਾ ਪਹਿਨ ਕੇ ਵੱਡੇ-ਵੱਡੇ ਲੰਮੇ ਚੋਲੇ ਪਾ ਕੇ ਭੋਲੀਆਂ-ਭੋਲੀਆਂ ਸ਼ਕਲਾਂ ਬਣਾ ਕੇ, ਅਰਥਾਂ ਦੇ ਅਨੱਰਥ ਕਰਕੇ ਵੱਡੇ-ਵੱਡੇ ਡੇਰੇ ਬਣਾ ਕੇ ਅਤੇ ਵੱਖ-ਵੱਖ ਦਿਲ ਨੂੰ ਟੁੰਭਣ ਵਾਲੇ ਨਾਵਾਂ ਵਾਲੀਆਂ ਸਭਾ ਸੁਸਾਇਟੀਆਂ ਅਤੇ ਸੰਸਥਾਵਾਂ ਬਣਾ ਕੇ "ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥" ਅਤੇ "ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥" ਅਨੁਸਾਰ ਕਿਰਤ ਤੋਂ ਭਗੌੜੇ, ਨੈਤਿਕਤਾ ਤੋਂ ਸੱਖਣੇ ਅਤੇ ਪਰਉਪਕਾਰ ਤੋਂ ਕੋਰੇ ਆਪਣਾ ਪ੍ਰਭਾਵ ਵਧਾਉਂਦੇ ਦਿੱਸਦੇ ਹਨ। ਇਕ ਤਰ੍ਹਾਂ ਨਾਲ ਇਹ ਸਮਾਜ ਵਿਚ ਭਰਮ-ਭੁਲੇਖੇ ਖੜ੍ਹੇ ਕਰਨ, ਅੰਧ-ਵਿਸਵਾਸ ਫੈਲਾਉਣ ਵਾਲੇ ਲੋਕ ਹਨ ਅਤੇ ਸਮਾਜ ਦਾ ਵੱਡਾ ਨੁਕਸਾਨ ਕਰ ਰਹੇ ਹਨ। ਹਾਂ! ਐਸੇ ਸੰਤ-ਮਹਾਂਪੁਰਖ ਵੀ ਸਮਾਜ ਵਿਚ ਵਿਚਰ ਰਹੇ ਹਨ ਜੋ ਅੰਦਰੋਂ-ਬਾਹਰੋਂ ਇਕ ਹਨ। ਉਹ ਧਰਮ-ਪ੍ਰਚਾਰ, ਸਮਾਜ-ਸੇਵਾ ਵੀ ਕਰਦੇ ਹਨ ਅਤੇ ਗ੍ਰਿਹਸਥ ਦੀਆਂ ਜ਼ਿੰਮੇਵਾਰੀਆਂ ਵੀ ਨਿਭਾਉਂਦੇ ਹਨ ਅਤੇ ਘਾਲਣਾ ਘਾਲ ਕੇ ਸੰਗਤ ਨੂੰ ਸਤਿਗੁਰਾਂ ਵੱਲੋਂ ਬਖਸ਼ਿਆ ਉਪਦੇਸ਼ ਵੰਡਦਿਆਂ ਗੁਰੂ ਸਾਹਿਬ ਦੇ ਲੜ ਲਾਉਂਦੇ ਹਨ, ਅਜਿਹੇ ਸੰਤ ਜਨ ਸਤਿਕਾਰ ਦੇ ਪਾਤਰ ਹਨ। ਗੁਰੂ ਜੀ ਅਨੁਸਾਰ ਪਰਮਾਤਮਾ ਦੀ ਪ੍ਰਾਪਤੀ ਵਿਹਲੜ ਮਨੁੱਖ ਨਹੀਂ ਕਰ ਸਕਦਾ ਸਗੋਂ ਉਹ ਵਿਅਕਤੀ ਹੀ ਕਰ ਸਕਦਾ ਹੈ ਜੋ ਆਪ ਕੰਮ ਕਰ ਕੇ ਖਾਂਦਾ ਹੈ ਤੇ ਪਰਉਪਕਾਰ ਹਿਤ ਵੀ ਕੁਝ ਖਰਚ ਕਰਦਾ ਹੈ। ਗੁਰੂ ਜੀ ਦਾ ਫ਼ੁਰਮਾਨ ਹੈ:

*- ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ॥*
*(ਪੰਨਾ ੧੨੪੫)*

*- ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥*
*(ਪੰਨਾ ੨੮੬)*

ਗੁਰਮਤਿ ਦਾ ਮੁੱਖ ਉਦੇਸ਼ ਪ੍ਰਭੂ ਦੀ ਪ੍ਰਾਪਤੀ ਹੈ, 'ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥" ਜੀਵਨ-ਨਿਰਬਾਹ ਦੀ

ਖਾਤਰ ਕੰਮ ਕਰਦਿਆਂ ਜੀਵ ਨੇ ਇਸ ਉਦੇਸ਼ ਨੂੰ ਹਮੇਸ਼ਾਂ ਸਾਹਮਣੇ ਰੱਖਣਾ ਹੈ, ਸਿਰਫ਼ ਦੁਨਿਆਵੀ ਕੰਮਾਂ-ਕਾਰਾਂ ਵਿਚ ਹੀ ਉਲਝ ਕੇ ਨਹੀਂ ਰਹਿ ਜਾਣਾ। ਗੁਰਮਤਿ ਅਤੇ ਮਾਰਕਸਵਾਦ ਵਿਚ ਇਸ ਪੱਖ ਤੋਂ ਵੱਡਾ ਅੰਤਰ ਹੈ। ਗੁਰਮਤਿ ਦਾ ਦ੍ਰਿਸ਼ਟੀਕੋਣ ਸਮਾਜਵਾਦ ਵਾਂਗ ਸਿਰਫ ਪਦਾਰਥ ਤਕ ਹੀ ਸੀਮਤ ਨਹੀਂ ਹੈ। ਗੁਰਮਤਿ ਅਨੁਸਾਰ ਮਨੁੱਖ ਦੀ ਆਤਮਾ ਅਤੇ ਸਰੀਰ ਦੋਹਾਂ ਨੂੰ ਪ੍ਰਫੁਲਤ ਅਤੇ ਵਿਕਸਤ ਕਰਨਾ ਅਤੇ ਬਲਵਾਨ ਬਣਾਉਣਾ ਹੈ ਅਤੇ ਗੁਰਮਤਿ ਸਿਧਾਂਤ ਤਾਂ ਮਨੁੱਖ ਦੀ ਸ਼ਖ਼ਸੀਅਤ ਨੂੰ ਸੰਪੂਰਨ ਰੂਪ ਵਿਚ ਵਿਕਸਤ ਕਰਨ ਦਾ ਸਿਧਾਂਤ ਹੈ। ਇਹ ਸਰੀਰ ਅਤੇ ਆਤਮਾ ਦੋਹਾਂ ਦੀਆਂ ਵੱਖ-ਵੱਖ ਲੋੜਾਂ ਨੂੰ ਪੂਰਾ ਕਰਨ ਦਾ ਸਿਧਾਂਤ ਹੈ। ਗੁਰੂ ਸਾਹਿਬ ਦਾ ਆਸ਼ਾ ਜੀਵ ਦੇ ਦੋਵੇਂ ਲੋਕਾਂ ਨੂੰ ਸੁਹੇਲੇ ਕਰਨਾ ਹੈ, "ਇਹ ਲੋਕ ਸੁਖੀਏ ਪਰਲੋਕ ਸੁਹੇਲੇ" ਕਰਨਾ ਹੈ। ਇਸ ਲਈ ਮਨੁੱਖ ਨੂੰ ਕਿਰਤ ਕਰਦਿਆਂ ਆਪਣਾ ਚਿਤ ਨਿਰੰਜਨ ਨਾਲ ਜੋੜੀ ਰੱਖਣਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*- ਨਾਮਾ ਕਹੈ ਤਿਲਚੋਨਾ ਮੁਖ ਤੇ ਰਾਮੁ ਸੰਮ੍ਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥* *(ਪੰਨਾ ੧੩੭੫)*

*- ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ (ਪੰਨਾ ੫੨੨)*

ਹੱਥੀਂ ਕਿਰਤ ਕਰਦਿਆਂ, ਪਰਉਪਕਾਰ ਕਰਦਿਆਂ ਅਧਿਆਤਮ ਅਤੇ ਨੈਤਿਕਤਾ ਦੇ ਰੰਗ ਵਿਚ ਰੰਗੇ ਜਾਣ ਨਾਲ ਮਨੁੱਖ ਦਾ ਸੰਸਾਰਕ ਕਾਰਜ ਵੀ ਇਕ ਸੁਕ੍ਰਿਤ ਭਾਵ ਸੁੱਚੀ ਕਿਰਤ ਬਣ ਜਾਂਦਾ ਹੈ "ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥" ਇਸ ਤਰ੍ਹਾਂ ਦੇ ਮਨੁੱਖ ਦਾ ਆਸ਼ਾ ਕਿਰਤ ਕਰ ਕੇ ਮੁਨਾਫਾ ਕਮਾਉਣਾ ਜਾਂ ਲੁੱਟ-ਖਸੁੱਟ ਕਰ ਕੇ ਵੱਧ ਤੋਂ ਵੱਧ ਧਨ ਜੋੜਨਾ ਨਹੀਂ ਹੁੰਦਾ ਭਾਵ ਧਨ-ਕੁਬੇਰਾਂ ਅਤੇ ਰਾਜਨੀਤਿਕ ਲੁਟੇਰਿਆਂ ਵਾਂਗ, "ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥" ਨਹੀਂ ਹੁੰਦਾ ਸਗੋਂ ਕਿਰਤ ਕਰ ਕੇ ਆਪਣੀ ਕਿਰਤ ਦਾ ਸਹੀ ਮੁੱਲ ਜਾਂ ਮੁਨਾਫਾ ਕਮਾਉਣਾ ਹੀ ਹੁੰਦਾ ਹੈ ਤਾਂ ਜੋ ਉਹ ਸਵੈਮਾਣ ਵਾਲਾ ਜੀਵਨ ਜਿਉ ਸਕਣ। ਸਪਸ਼ਟ ਹੈ ਕਿ ਮਨੁੱਖ ਤਾਂ ਕਿਰਤ ਇਸ ਲਈ ਕਰਦਾ ਹੈ ਕਿ ਦੂਜਿਆਂ 'ਤੇ ਬੋਝ ਨਾ ਬਣੇ ਅਤੇ ਲੋੜਵੰਦਾਂ ਦੀ ਸਹਾਇਤਾ ਕਰੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:

*ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗ ਮਿਲੇਹੀ।*
*ਕਿਰਤਿ ਵਿਰਤਿ ਕਰਿ ਧਰਮ ਦੀ, ਖਟਿ ਖਵਾਲਣੁ ਕਾਰਿ ਕਰੇਹੀ।* *(੧:੩)*

ਗੁਰਮਤਿ ਵਿਚ "ਸੇਵਾ ਅਤੇ ਸਿਮਰਨ" ਦੋਹਾਂ ਦੇ ਸੁਮੇਲ ਨੂੰ ਹੀ ਮਾਨਤਾ ਹੈ। ਇਹ "ਹੱਥ ਕਾਰ ਵੱਲ ਅਤੇ ਚਿੱਤ ਯਾਰ ਵੱਲ" ਦਾ ਵਿਲੱਖਣ ਸਿਧਾਂਤ ਹੈ। ਗੁਰੂ ਜੀ ਅਜਿਹੇ ਕਿਰਤੀ ਸਿੱਖ ਤੋਂ ਬਲਿਹਾਰ ਜਾਂਦੇ ਹਨ ਜੋ ਕਿਰਤ ਕਰਦਿਆਂ ਅਕਾਲ-ਪੁਰਖ ਨੂੰ ਯਾਦ ਰੱਖਦੇ ਹਨ, "ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ

ਹਰਿ ਨਾਮੁ ਧਿਆਵਹਿ॥" ਗੁਰੂ ਨਾਨਕ ਦੇਵ ਜੀ ਦਾ ਦਰਸਾਇਆ ਕਿਰਤ ਦੀ ਮਹੱਤਤਾ ਦਾ ਮਾਰਗ ਅੱਜ ਦੇ ਯੁੱਗ ਵਿਚ ਬਹੁਤ ਵੱਡੀ ਮਹੱਤਤਾ ਰੱਖਦਾ ਹੈ।ਅੱਜ ਸਾਡੀ ਨੌਜਵਾਨ ਪੀੜ੍ਹੀ ਹੱਥੀਂ ਕਿਰਤ ਕਰਨ ਨੂੰ ਆਪਣੀ ਸ਼ਾਨ ਦੇ ਖਿਲਾਫ ਸਮਝਦੀ ਹੈ ਤੇ ਕਿਰਤ ਤੋਂ ਗੁਰੇਜ਼ ਕਰਦੀ ਹੈ। ਇਸ ਕਾਰਨ ਸਾਡਾ ਸਮਾਜ ਫੇਰ ਕਮਜ਼ੋਰ ਹੁੰਦਾ ਜਾ ਰਿਹਾ ਹੈ। ਸਾਡੇ ਨੌਜਵਾਨਾਂ ਨੇ ਜੇ ਆਪਣਾ ਭਵਿੱਖ ਸੁਧਾਰਨਾ ਹੈ ਤਾਂ ਉਨ੍ਹਾਂ ਨੂੰ ਮੁਸ਼ੱਕਤ ਤੇ ਕਿਰਤ ਕਰਨ ਦੀ ਆਦਤ ਬਣਾਉਣੀ ਹੋਵੇਗੀ। ਜਿਹੜੇ ਮੁਲਕਾਂ ਨੇ ਤਰੱਕੀ ਕੀਤੀ ਹੈ ਉਨ੍ਹਾਂ ਨੇ ਕੰਮ-ਕਿਰਤ ਅਤੇ ਉੱਦਮ ਦੇ ਸਿਰ 'ਤੇ ਕੀਤੀ ਹੈ। ਸਾਡੇ ਲੋਕਾਂ ਵਿਚ ਬਾਹਰਲੇ ਮੁਲਕਾਂ ਨੂੰ ਜਾਣ ਦੀ ਹੋੜ ਲੱਗੀ ਹੈ। ਉੱਥੇ ਜਾ ਕੇ ਇਹ ਹਰ ਤਰ੍ਹਾਂ ਦਾ ਕੰਮ ਕਰਨ ਨੂੰ ਤਿਆਰ ਹੁੰਦੇ ਹਨ। ਇਸ ਨੂੰ ਫੋਕੀ ਹਉਮੈ, ਢੇਰ ਸਾਰਾ ਧਨ ਕਮਾਉਣ ਦੀ ਹੋੜ ਜਾਂ ਗੁਲਾਮ ਜ਼ਹਿਨੀਅਤ ਹੀ ਕਿਹਾ ਜਾ ਸਕਦਾ ਹੈ। ਇਸ ਰੁਚੀ ਕਾਰਨ ਸਾਡੇ ਮੁਲਕ ਦਾ ਸੰਤੁਲਨ ਵਿਗੜ ਰਿਹਾ ਹੈ। ਸਾਡੀ ਮਨੁੱਖੀ ਸ਼ਕਤੀ ਵਿਅਰਥ ਜਾ ਰਹੀ ਹੈ। ਇਸ ਦੇ ਨਾਲ ਹੀ ਇਹ ਵੀ ਅਸਲੀਅਤ ਹੈ ਕਿ ਸਾਡੇ ਦੇਸ਼ ਅੰਦਰ ਕਿਰਤ ਕਰਨ ਵਾਲਿਆਂ ਪਾਸ ਰੁਜ਼ਗਾਰ ਦੇ ਯੋਗ ਸਾਧਨ ਹੀ ਬਹੁਤ ਸੀਮਤ ਹਨ ਕਿਉਂਕਿ ਸਾਡੀ ਯੋਜਨਾਬੰਦੀ ਹੀ ਅਜਿਹੇ ਢੰਗ ਨਾਲ ਕੀਤੀ ਜਾਂਦੀ ਹੈ ਜਿਸ ਕਰਕੇ ਬੇਰੁਜ਼ਗਾਰੀ ਦੀ ਸਮੱਸਿਆ ਸਾਡੇ ਸਮਾਜ ਲਈ ਇਕ ਬੜੇ ਵੱਡੇ ਸੰਕਟ ਦਾ ਰੂਪ ਧਾਰਨ ਕਰ ਗਈ ਹੈ। ਸਾਡੇ ਮੁਲਕ ਵਿਚ ਕਿਰਤ ਦੀ ਸਹੀ ਉਜਰਤ ਨੀਯਤ ਕਰਵਾਉਣ ਲਈ ਬੜੀ ਜੱਦੋ-ਜਹਿਦ ਕਰਨੀ ਪੈਂਦੀ ਹੈ। ਧਰਨੇ, ਮੁਜ਼ਾਹਰੇ, ਰਸਤਾ ਰੋਕਣ, ਮਰਨ-ਵਰਤ ਉੱਤੇ ਜਾਣ ਅਤੇ ਪੁਲਸੀ ਤਸ਼ੱਦਦ ਝੱਲਣਾ ਆਦਿ ਸਭ ਕੁਝ ਆਪਣੇ ਪਿੰਡਿਆਂ ਉੱਤੇ ਝੱਲਣਾ ਪੈਂਦਾ ਹੈ ਤਾਂ ਜਾ ਕੇ ਉਨ੍ਹਾਂ ਦੀਆਂ ਥੋੜ੍ਹੀਆਂ ਬਹੁਤੀਆਂ ਅੱਖਾਂ ਪੂੰਝੀਆਂ ਜਾਂਦੀਆਂ ਹਨ ਪਰੰਤੂ ਇਸ ਦੇ ਉਲਟ ਅਰਬਾਂ-ਖਰਬਾਂ ਦੇ ਮਾਲਕ ਧਨ ਕੁਬੇਰਾਂ ਨੂੰ ਕੋਈ ਜੱਦੋ-ਜਹਿਦ ਨਹੀਂ ਕਰਨੀ ਪੈਂਦੀ। ਇਹ ਸਾਰਾ ਕੁਝ ਮਿਲੀਭੁਗਤ ਨਾਲ ਹੀ ਹੁੰਦਾ ਹੈ। ਮਿਹਨਤ ਮੁਸ਼ੱਕਤ ਕਰ ਕੇ ਨਹੀਂ ਸਗੋਂ ਵਾਤਾਅਨੁਕੂਲ ਕਮਰਿਆਂ ਵਿਚ ਬੈਠ ਕੇ ਹੀ ਸਕੀਮਾਂ ਅਤੇ ਯੋਜਨਾਵਾਂ ਘੜੀਆਂ ਜਾਂਦੀਆਂ ਹਨ। ਸਾਡੇ ਮੁਲਕ ਦਾ ਇਹ ਸਭ ਤੋਂ ਵੱਡਾ ਦੁਖਾਂਤ ਹੈ। ਇਸ ਦੇ ਨਾਲ ਹੀ ਜੇ ਸਾਡੇ ਨੌਜਵਾਨ ਕਿਰਤ ਦਾ ਸਤਿਕਾਰ ਕਰਨ ਲੱਗ ਜਾਣ ਅਤੇ ਸਰਕਾਰਾਂ ਆਪਣੀ ਯੋਜਨਾਬੰਦੀ ਹੀ ਕਿਰਤਪੱਖੀ ਕਰਨ, ਕਿਰਤੀ ਦੀ ਕਿਰਤ ਦਾ ਸਹੀ ਮਿਹਨਤਾਨਾ ਦੇਣ ਤਾਂ ਸਾਨੂੰ ਬਾਹਰਲੇ ਮੁਲਕਾਂ ਨੂੰ ਨਾ ਦੌੜਨਾ ਪਵੇ ਤੇ ਸਾਡੀ ਬੇਰੁਜ਼ਗਾਰੀ ਦੀ ਸਮੱਸਿਆ ਦਾ ਵੀ ਹੱਲ ਹੋ ਜਾਵੇਗਾ।

ਕਿਰਤ ਬਿਨਾਂ ਮਨੁੱਖ ਦਾ ਜੀਵਨ ਹੀ ਬੇਕਾਰ ਤੇ ਨਿਕੰਮਾ ਹੋ ਜਾਂਦਾ ਹੈ। ਉਹ ਘੋਰ ਨਿਰਾਸ਼ਤਾ ਵਿਚ ਰਹਿੰਦਾ ਹੈ ਤੇ ਇਸ ਤਰ੍ਹਾਂ ਕਈ ਤਰ੍ਹਾਂ ਦੀਆਂ ਬਿਮਾਰੀਆਂ ਅਤੇ ਬੁਰਾਈਆਂ ਦਾ ਸ਼ਿਕਾਰ ਹੋਰ ਜਾਂਦਾ ਹੈ।ਸਾਡੇ ਸਮਾਜ ਵਿਚ ਪਤਿਤਪੁਣਾ, ਅਪਰਾਧ, ਲੁੱਟ, ਵਿਸ਼ੇ-ਵਿਕਾਰ ਤੇ ਨਸ਼ਿਆਂ ਦੇ ਸੇਵਨ ਵਰਗੀਆਂ ਜ਼ਿਆਦਾਤਰ ਬਿਮਾਰੀਆਂ

ਕਿਰਤ ਦੀ ਘਾਟ ਕਰਕੇ ਹੀ ਪੈਦਾ ਹੋ ਰਹੀਆਂ ਹਨ। ਕਿਰਤ ਕਰਦਿਆਂ ਮਨੁੱਖ ਦਾ ਧਿਆਨ ਗ਼ਲਤ ਪਾਸੇ ਜਾ ਹੀ ਨਹੀਂ ਸਕਦਾ। ਉਹ ਜੀਵਨ ਦਾ ਅਨੰਦ ਮਾਣਦਾ ਹੋਇਆ ਆਪਣੀ ਆਤਮਾ ਦੇ ਵਿਕਾਸ ਲਈ ਵੀ ਯਤਨ ਕਰਦਾ ਹੈ। ਕਿਰਤ ਕਰਨ ਨਾਲ ਮਨੁੱਖ ਦਾ ਸਵੈਮਾਣ ਤੇ ਸਤਿਕਾਰ ਵਧਦਾ ਹੈ।ਸਮਾਜ ਵਿਚ ਉਸ ਦੀ ਇੱਜ਼ਤ ਹੁੰਦੀ ਹੈ। ਉਸ ਅੰਦਰ ਅਨੰਦਮਈ ਸੰਤੁਸ਼ਟੀ ਦੀ ਭਾਵਨਾ ਪੈਦਾ ਹੁੰਦੀ ਹੈ। ਕਿਰਤ ਤੋਂ ਬਿਨਾਂ ਮਨੁੱਖ ਦੂਜਿਆਂ ਦਾ ਮੁਹਤਾਜ ਹੁੰਦਾ ਹੈ ਤੇ ਉਸ ਦਾ ਜੀਵਨ ਇਕ ਵਰਦਾਨ ਨਹੀਂ ਸਗੋਂ ਲਾਹਨਤ ਬਣ ਕੇ ਰਹਿ ਜਾਂਦਾ ਹੈ,

"ਵਿਹਲਾ ਮਨ ਸ਼ੈਤਾਨ ਦਾ ਘਰ ਹੀ ਹੁੰਦਾ ਹੈ।" ਅਤੇ ਬੁਰੇ ਕਾਮ ਕਉ ਊਠਿ ਖਲੋਇਆ॥" ਬਾਬਾ ਫਰੀਦ ਜੀ ਨੇ ਫੁਰਮਾਇਆ ਸੀ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* *(ਪੰਨਾ ੧੩੮੦)*

ਅਸੀਂ ਜੇ ਮੁਲਕ ਦਾ ਸਹੀ ਵਿਕਾਸ ਕਰਨਾ ਹੈ ਤਾਂ ਸਾਨੂੰ ਕਿਰਤ ਦਾ ਸਹੀ ਮਹੱਤਵ ਸਮਝਣਾ ਹੋਵੇਗਾ। ਅੰਤਰਰਾਸ਼ਟਰੀ ਮਜ਼ਦੂਰ ਸੰਗਠਨ ਵੱਲੋਂ ਹਰ ਸਾਲ ਕਿਰਤੀਆਂ ਦੀ ਮਹੱਤਤਾ ਨੂੰ ਦਰਸਾਉਣ ਲਈ ੧ ਮਈ ਨੂੰ ਵਿਸ਼ੇਸ਼ ਦਿਨ ਮਨਾਇਆ ਜਾਂਦਾ ਹੈ। ਇਸ ਦਿਨ ਸਰਕਾਰੀ ਛੁੱਟੀ ਵੀ ਕੀਤੀ ਜਾਂਦੀ ਹੈ। ਇੰਨਾ ਹੀ ਕਾਫੀ ਨਹੀਂ ਕਿਰਤ ਦੀ ਮਹੱਤਤਾ ਨੂੰ ਸਥਾਪਿਤ ਕਰਨ ਲਈ ਸਮਾਜ ਅਤੇ ਸਰਕਾਰ ਨੂੰ ਵੀ ਕਿਰਤ ਦੀ ਕਦਰ ਕਰਨੀ ਹੋਵੇਗੀ। ਇਹ ਵੀ ਵੇਖਣਾ ਹੋਵੇਗਾ ਕਿ ਕਿਰਤ ਦਾ ਸਹੀ ਮੁੱਲ ਮਿਲੇ, ਕੋਈ ਕਿਰਤੀਆਂ ਦਾ ਸ਼ੋਸ਼ਣ ਨਾ ਕਰੇ। ਇਹ ਸਭ ਕੁਝ ਤਾਂ ਹੀ ਹੋ ਸਕਦਾ ਹੈ ਜੇ ਦੇਸ਼ ਵਿਚ ਕੋਈ ਬੇਰੁਜ਼ਗਾਰ ਨਾ ਹੋਵੇ, ਆਰਥਿਕ ਕਾਣੀ ਵੰਡ ਨਾ ਹੋਵੇ, ਦੇਸ਼ ਦੀ ਯੋਜਨਾਬੰਦੀ ਦੇਸ਼ ਦੇ ਹਰ ਵਰਗ ਦੇ ਸੰਤੁਲਿਤ ਵਿਕਾਸ ਨੂੰ ਮੁੱਖ ਰੱਖ ਕੇ ਕੀਤੀ ਜਾਵੇ। ਬੇਰੁਜ਼ਗਾਰ ਵਿਅਕਤੀ ਦਾ ਸ਼ੋਸ਼ਣ ਕੋਈ ਵੀ ਅਸਾਨੀ ਨਾਲ ਕਰ ਸਕਦਾ ਹੈ ਕਿਉਂਕਿ ਉਹ ਗਰਜ਼ਮੰਦ ਹੁੰਦਾ ਹੈ, ਉਸ ਵਿਚ ਆਪਣੀ ਕਿਰਤ ਦਾ ਸਹੀ ਮੁੱਲ ਲੈ ਸਕਣ ਦਾ ਆਤਮ ਵਿਸ਼ਵਾਸ ਤੇ ਹੌਂਸਲਾ ਨਹੀਂ ਹੁੰਦਾ। ਅੱਜ ਲੋੜ ਹੈ ਕਿ ਲੋਕਾਂ ਨੂੰ ਕੰਮ ਮਿਲੇ। ਸਰਕਾਰ ਦਾ ਕੰਮ ਲੋਕਾਂ ਨੂੰ ਕੰਮ ਦੇਣਾ ਹੈ ਭਾਵ ਰਿਜ਼ਕ ਰੋਜ਼ੀ ਦੇ ਵਸੀਲੇ ਪੈਦਾ ਕਰਨਾ ਹੁੰਦਾ ਹੈ। ਜੇ ਲੋਕਾਂ ਨੂੰ ਮੁਲਕ ਵਿਚ ਉਚਿਤ ਕੰਮ ਮਿਲ ਸਕਦਾ ਹੋਵੇ ਤਾਂ ਉਹ ਵਿਦੇਸ਼ਾਂ ਵਿਚ ਜਾਣ ਲਈ ਯਤਨ ਨਾ ਕਰਨ ਅਤੇ ਏਜੰਟਾਂ ਦੇ ਹੱਥ ਚੜ੍ਹ ਕੇ ਖੁਆਰ ਨਾ ਹੁੰਦੇ ਫਿਰਨ। ਕੰਮ ਨਾ ਮਿਲਣ ਅਤੇ ਕਿਰਤ ਦਾ ਸਹੀ ਮਿਹਨਤਾਨਾ ਨਾ ਮਿਲਣ ਕਰਕੇ ਸਾਡੀ ਜਵਾਨੀ ਦੇਸ਼ ਵਿਚ ਵੀ ਰੁਲ ਰਹੀ ਹੈ ਤੇ ਬਦੇਸ਼ਾਂ ਵਿਚ ਜਾ ਕੇ ਵੀ ਰੁਲਦੀ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਨੂੰ ਸਮਝੀਏ ਅਤੇ ਉਸ ਨੂੰ ਆਪਣੇ ਜੀਵਨ ਵਿਚ ਅਪਣਾਈਏ ਤੇ ਕੰਮ ਕਰਨ ਵਾਲੇ ਦੀ ਕਦਰ ਕਰੀਏ ਤੇ ਅਮੀਰਾਂ ਦੇ ਹੱਥ ਮਜਬੂਤ ਕਰਨ ਦੀ ਥਾਂ ਗਰੀਬਾਂ ਦੇ ਸਾਥੀ ਬਣੀਏ।

ਗੁਰੂ ਸਾਹਿਬਾਨ ਨੇ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਤਰਨਤਾਰਨ ਸਾਹਿਬ, ਕਰਤਾਰਪੁਰ ਆਦਿ ਕਈ ਨਗਰ ਵਸਾਏ ਸਨ। ਇਨ੍ਹਾਂ ਵਿਚ ਵੱਖ-ਵੱਖ ਕਿੱਤਿਆਂ ਦੇ ਲੋਕ ਵਿਸ਼ੇਸ਼ ਤੌਰ 'ਤੇ ਬੁਲਾ ਕੇ ਵਸਾਏ ਗਏ ਸਨ। ਇਹ ਲੋਕ ਅੱਜ ਵੀ ਇਨ੍ਹਾਂ ਸ਼ਹਿਰਾਂ ਵਿਚ ਵੱਸਦੇ ਹਨ। ਇਸ ਨਾਲ ਲੋਕਾਂ ਦੀਆਂ ਲੋੜਾਂ ਵੀ ਪੂਰੀਆਂ ਹੁੰਦੀਆਂ ਸਨ ਅਤੇ ਕੰਮ ਕਰਨ ਵਾਲੇ ਕਾਰੀਗਰਾਂ ਨੂੰ ਕੰਮ ਕਰ ਕੇ ਕਮਾਈ ਕਰਨ ਦਾ ਮੌਕਾ ਵੀ ਉਪਲਬਧ ਹੋਇਆ ਸੀ। ਅਜ਼ਾਦ ਭਾਰਤ ਵਿਚ ਰਾਜਨੀਤਿਕ ਸੱਤਾ 'ਤੇ ਕੁਝ ਪੂੰਜੀਪਤੀ ਕਾਬਜ਼ ਹੋ ਗਏ ਹਨ ਅਤੇ ਉੱਚ ਪ੍ਰਸਾਸ਼ਨਿਕ ਅਧਿਕਾਰੀ ਵੀ ਉਨ੍ਹਾਂ ਨਾਲ ਹੀ ਜਾ ਮਿਲ ਬੈਠੇ ਹਨ। ਦੇਸ਼ ਵਿਚ ਨੰਗੇ ਹੋ ਰਹੇ ਅਰਬਾਂ-ਖਰਬਾਂ ਦੇ ਵੱਡੇ-ਵੱਡੇ ਘਪਲੇ ਅਤੇ ਘੁਟਾਲੇ ਇਸ ਮਿਲੀ-ਭੁਗਤ ਅਤੇ ਰੁਚੀ ਦਾ ਹੀ ਨਤੀਜਾ ਹਨ, ਜਿਸ ਕਾਰਨ ਸੰਸਾਰ ਭਰ ਵਿਚ ਦੇਸ਼ ਦੇ ਮਾਣ-ਸਨਮਾਨ ਦੀ ਹਾਨੀ ਹੋਈ ਅਤੇ ਬਦਨਾਮੀ ਝੱਲਣੀ ਪਈ। ਇੱਥੇ ਸਹੀ ਅਰਥਾਂ ਵਿਚ ਲੋਕਾਂ ਦਾ ਰਾਜ ਸਥਾਪਿਤ ਹੋ ਹੀ ਨਹੀਂ ਸਕਿਆ। ਇਸ ਵਿਹਲੜ ਅਤੇ ਲੋਟੂ ਨਿਜ਼ਾਮ ਦਾ ਸਭ ਤੋਂ ਵੱਡਾ ਨੁਕਸ ਇਹ ਹੈ ਕਿ ਇਸ ਵਿਚ ਕਿਰਤ ਦੀ ਬਹੁਤ ਬੇਕਦਰੀ ਹੋ ਰਹੀ ਹੈ। ਪੂੰਜੀਪਤੀ ਲੋਕ ਰਾਜਨੀਤਿਕ ਨੇਤਾਵਾਂ ਨਾਲ ਗਠਜੋੜ ਕਰ ਕੇ ਕਿਰਤ ਅਤੇ ਕਿਰਤੀ ਦਾ ਸ਼ੋਸ਼ਣ ਕਰ ਰਹੇ ਹਨ। ਇਸ ਨਾਲ ਦੇਸ਼ ਵਿਚ ਸਾਧਨਾਂ, ਧਨ ਅਤੇ ਧਰਤੀ ਦੀ ਕਾਣੀ ਵੰਡ ਹੋ ਰਹੀ ਹੈ। ਅਮੀਰ ਹੋਰ ਅਮੀਰ ਹੋ ਰਹੇ ਹਨ, ਗਰੀਬ ਹੋਰ ਗਰੀਬ ਹੁੰਦੇ ਜਾ ਰਹੇ ਹਨ। ਦੇਸ਼ ਵਿਚ ਕੁਝ ਅਜਿਹੇ ਅਮੀਰਜ਼ਾਦੇ ਬਣ ਗਏ ਜੋ ਸੰਸਾਰ ਭਰ ਵਿਚ ਸਭ ਤੋਂ ਅਮੀਰ ਹੋਣ ਦੀ ਦੌੜ ਵਿਚ ਲੱਗੇ ਹੋਏ ਹਨ। ਦੂਜੇ ਪਾਸੇ ਤਕਰੀਬਨ ੨੦ ਕਰੋੜ ਲੋਕ ਅਜਿਹੇ ਹਨ, ਜਿਨ੍ਹਾਂ ਕੋਲ ਕਿਰਤ ਦੇ ਕੋਈ ਮੌਕੇ ਜਾਂ ਸਾਧਨ ਹੀ ਨਹੀਂ ਹਨ ਅਤੇ ਉਹ ਸੜਕਾਂ ਦੇ ਕਿਨਾਰਿਆਂ ਉੱਤੇ ਰੁਲਦੇ ਹੋਏ ਕੁੱਲੀ, ਗੁੱਲੀ ਅਤੇ ਜੁੱਲੀ ਲਈ ਤਰਸ ਅਤੇ ਤੜਫ ਰਹੇ ਹਨ। ਇਹ ਸਾਡੇ ਅਖੌਤੀ ਰੂਪ ਅਜ਼ਾਦ ਦੇਸ਼ ਦੇ ਮੱਥੇ ਉੱਤੇ ਕਲੰਕ ਹੈ। ਜਿਹੜੇ ਵਿਅਕਤੀ ਕੰਮ ਕਰਨ ਦੇ ਯੋਗ ਹਨ, ਉਨ੍ਹਾਂ ਨੂੰ ਕੰਮ ਨਹੀਂ ਮਿਲ ਰਿਹਾ। ਬੇਰੋਜ਼ਗਾਰ ਲੋਕਾਂ ਦੀ ਯੋਗਤਾ ਦਾ ਸ਼ੋਸ਼ਣ ਹੋ ਰਿਹਾ ਹੈ। ਉਨ੍ਹਾਂ ਦੀ ਕਿਰਤ ਨੂੰ ਸਸਤੇ ਮੁੱਲ ਖਰੀਦਿਆ ਜਾਂਦਾ ਹੈ। ਰਾਜਨੀਤੀ ਵੋਟਾਂ ਦੀ ਥਾਂ ਨੋਟਾਂ ਦੀ ਹੁੰਦੀ ਜਾ ਰਹੀ ਹੈ। ਗਰੀਬ ਕਿਰਤੀਆਂ ਦੀ ਵੋਟ ਉਨ੍ਹਾਂ ਦੀ ਲਾਚਾਰੀ ਦਾ ਸ਼ੋਸ਼ਣ ਕਰ ਕੇ ਚੋਣਾਂ ਸਮੇਂ ਧਨ ਪਦਾਰਥ ਅਤੇ ਨਸ਼ੇ ਵੰਡ ਕੇ ਰਾਜਸੀ ਸ਼ਕਤੀ ਉੱਤੇ ਕਾਬਜ਼ ਹੋਇਆ ਜਾ ਰਿਹਾ ਹੈ। ਇਸ ਤਰ੍ਹਾਂ ਅਮੀਰ ਨੇਤਾ ਪੈਸੇ ਨਾਲ ਹੀ ਸਭ ਕੁਝ ਖਰੀਦ ਲੈਂਦੇ ਹਨ। ਇਸ ਲਈ ਲੋਕ-ਹਿਤਾਂ ਦਾ ਕੋਈ ਖਿਆਲ ਨਹੀਂ ਰਖਿਆ ਜਾਂਦਾ। ਅੱਜ ਗਰੀਬ ਲੋਕਾਂ ਨੂੰ ਸਿੱਖਿਆ ਤੋਂ ਵੀ ਵੰਚਿਤ ਕੀਤਾ ਜਾ ਰਿਹਾ ਹੈ। ਸਰਕਾਰੀ ਸਕੂਲ ਫੇਲ੍ਹ ਹੋ ਗਏ ਹਨ। ਸਿੱਖਿਆ ਬਹੁਤ ਮਹਿੰਗੀ ਹੋ ਗਈ ਹੈ। ਇਹ ਗਰੀਬਾਂ ਦੀ ਪਹੁੰਚ ਤੋਂ ਬਾਹਰ ਹੈ। ਸਰਕਾਰੀ ਸਕੂਲਾਂ ਅਤੇ ਪਬਲਿਕ (ਅੰਗਰੇਜ਼ੀ)

***(ਬਾਕੀ ਸਫ਼ਾ ੫੫ 'ਤੇ)***

# ਗਿਆਨੀ ਗਿਆਨ ਸਿੰਘ ਰਚਿਤ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ ਅਤੇ ਸ਼ਖ਼ਸੀਅਤ

*-ਡਾ. ਪਰਮਵੀਰ ਸਿੰਘ**

## ਜਾਣ-ਪਛਾਣ

ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ ਉਨ੍ਹਾਂ ਲੋਕਾਂ ਲਈ ਪ੍ਰੇਰਨਾ ਸ੍ਰੋਤ ਹੈ ਜਿਹੜੇ ਇਹ ਕਹਿੰਦੇ ਹਨ ਕਿ ਉਮਰ ਦੇ ਨਾਲ-ਨਾਲ ਸੰਸਕਾਰ ਅਜਿਹੇ ਪੱਕ ਜਾਂਦੇ ਹਨ ਕਿ ਉਨ੍ਹਾਂ ਨੂੰ ਬਦਲਿਆ ਨਹੀਂ ਜਾ ਸਕਦਾ। ਗੁਰੂ ਸਾਹਿਬ ਨੇ ਉਸ ਪੁਰਾਤਨ ਮਿੱਥ ਨੂੰ ਵੀ ਤੋੜਿਆ ਹੈ ਜਿਸ ਵਿਚ ਮਨੁੱਖੀ ਜੀਵਨ ਨੂੰ ੧੦੦ ਸਾਲ ਦਾ ਮੰਨ ਕੇ ਕਾਰਜ ਕਰਨ ਲਈ ਕਿਹਾ ਗਿਆ ਹੈ। ਇਸ ਮਿੱਥ ਨੂੰ ਤੋੜਦੇ ਹੋਏ ਗੁਰੂ ਜੀ ਨੇ ਇਹ ਸਾਬਿਤ ਕਰਨ ਦਾ ਯਤਨ ਕੀਤਾ ਹੈ ਕਿ ਉਮਰ ਦੇ ਕਿਸੇ ਵੀ ਪੜਾਅ ਵਿਚ ਮਨੁੱਖ ਪ੍ਰਭੂ ਭਗਤੀ ਵੱਲ ਮੁੜ ਸਕਦਾ ਹੈ ਅਤੇ ਇਸ ਕਾਰਜ ਲਈ ਉਸ ਨੂੰ ਸਮਾਜ ਛੱਡ ਕੇ ਜੰਗਲਾਂ ਅਤੇ ਪਹਾੜਾਂ ਵਿਚ ਇਕਾਂਤਵਾਸ ਲਈ ਜਾਣ ਦੀ ਕੋਈ ਲੋੜ ਨਹੀਂ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ ਸੇਵਾ, ਸੰਜਮ, ਨਿਮਰਤਾ ਅਤੇ ਪ੍ਰੇਮ ਦਾ ਪ੍ਰਤੀਕ ਹੈ। ਉਨ੍ਹਾਂ ਦੇ ਜੀਵਨ ਦੇ ਬਹੁਤ ਸਾਰੇ ਪਹਿਲੂਆਂ ਨੂੰ ਵਿਦਵਾਨਾਂ ਨੇ ਉਜਾਗਰ ਕਰਨ ਦਾ ਯਤਨ ਕੀਤਾ ਹੈ ਪਰ ਇੱਥੇ ਗਿਆਨੀ ਗਿਆਨ ਸਿੰਘ ਜੀ ਦੀ ਦ੍ਰਿਸ਼ਟੀ ਵਿਚ ਗੁਰੂ ਸਾਹਿਬ ਦੇ ਜੀਵਨ ਦੇ ਕੁਝ ਪ੍ਰਮੁੱਖ ਪਹਿਲੂਆਂ ਨੂੰ ਜਾਣਨ ਦਾ ਯਤਨ ਕੀਤਾ ਜਾ ਰਿਹਾ ਹੈ।

## ਮੁੱਢਲਾ ਜੀਵਨ

ਸ੍ਰੀ (ਗੁਰੂ) ਅਮਰਦਾਸ ਜੀ ਦਾ ਜਨਮ ੧੪੭੪ ਈ: ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਬਾਸਰਕੇ ਪਿੰਡ ਵਿਚ ਭਾਈ ਤੇਜ ਭਾਨ ਜੀ ਅਤੇ ਮਾਈ ਲੱਖੋ ਜੀ ਦੇ ਘਰ ਹੋਇਆ। ਸਣਖੱਤ੍ਰੇ ਪਿੰਡ ਦੇ ਸ੍ਰੀ ਦੇਵੀ ਚੰਦ ਦੀ ਪੁੱਤਰੀ ਬੀਬੀ ਰਾਮ ਕੌਰ, ਸਹੁਰਾ ਨਾਂ ਬੀਬੀ ਮਨਸਾ ਦੇਵੀ ਨਾਲ ਵਿਆਹ ਉਪਰੰਤ ਉਨ੍ਹਾਂ ਦੇ ਘਰ ਦੋ ਪੁੱਤਰਾਂ ਬਾਬਾ ਮੋਹਣ ਜੀ ਅਤੇ ਬਾਬਾ ਮੋਹਰੀ ਜੀ ਅਤੇ ਦੋ ਧੀਆਂ ਬੀਬੀ ਭਾਨੀ ਅਤੇ ਬੀਬੀ ਦਾਨੀ ਜੀ ਪੈਦਾ ਹੋਈਆਂ। ਬਚਪਨ ਤੋਂ ਹੀ ਉਹ ਸੀਲ ਸੁਭਾਉ ਅਤੇ ਭਗਤੀ ਭਾਵਨਾ ਵਿਚ ਵਿਸ਼ਵਾਸ ਰੱਖਦੇ ਸਨ। ਸੰਤਾਂ ਦੀ ਸੰਗਤ ਕਰਨ ਦੇ ਨਾਲ-ਨਾਲ ਉਹ ਕਿਰਤ-ਕਮਾਈ ਕਰ ਕੇ ਜੀਵਨ ਬਸਰ ਕਰਦੇ ਸਨ। ਸਾਧੂ ਸੁਭਾਅ ਹੋਣ ਕਾਰਨ ਮਨ ਦੀ ਸ਼ਾਂਤੀ ਕਾਇਮ ਰੱਖਣ ਲਈ ਲਗਾਤਾਰ ਯਤਨ ਕਰਦੇ ਸਨ ਅਤੇ ਇਸੇ ਕਰ ਕੇ ਹਰ ਸਾਲ ਹਰਿਦੁਆਰ ਜਾ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਕੇ ਗੰਗਾ ਇਸ਼ਨਾਨ ਵੀ ਕਰਿਆ ਕਰਦੇ ਸਨ। ਇਕ ਵਾਰ ਗੰਗਾ ਦੀ ਯਾਤਰਾ ਤੋਂ ਵਾਪਸ ਆਉਂਦੇ ਹੋਏ ਰਾਹ ਵਿਚ ਉਨ੍ਹਾਂ ਦੀ ਮੁਲਾਕਾਤ ਪੰਡਤ ਦੁਰਗਾ ਦੱਤ ਨਾਲ ਹੋਈ। ਜਦੋਂ ਇਹ ਉਸ ਪੰਡਤ ਨੂੰ ਚਾਰ ਆਨੇ ਦੀ ਮਿਠਾਈ ਦੇਣ ਲੱਗੇ ਤਾਂ ਉਸ ਨੇ ਇਹ ਕਹਿ ਕੇ ਮਿਠਾਈ ਲੈਣ ਤੋਂ ਇਨਕਾਰ ਕਰ ਦਿੱਤਾ ਕਿ 'ਨਿਗੁਰੇ ਦੇ ਹੱਥੋਂ ਮੈਂ ਕਦੇ ਕੁਝ ਗ੍ਰਹਿਣ ਨਹੀਂ ਕੀਤਾ'। ਪੰਡਤ ਦੇ ਇਸ ਵਾਕ ਨੇ ਉਨ੍ਹਾਂ ਦੇ ਜੀਵਨ ਨੂੰ ਬਦਲ ਦਿੱਤਾ। ਉਸ ਦਿਨ ਤੋਂ ਹੀ ਉਹ ਗੁਰੂ ਦੀ ਭਾਲ ਵਿਚ ਲੱਗ ਗਏ ਅਤੇ ਅਨੇਕਾਂ ਸਾਧੂਆਂ ਅਤੇ ਪੰਡਤਾਂ ਦੀ ਸੰਗਤ ਕੀਤੀ ਪਰ ਮਨ ਸ਼ਾਂਤ ਨਾ ਹੋਇਆ। ਮਨ ਦੀ ਸ਼ਾਂਤੀ ਉਨ੍ਹਾਂ ਨੂੰ ਘਰ ਵਿੱਚੋਂ ਹੀ ਪ੍ਰਾਪਤ ਹੋਈ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ ਉਨ੍ਹਾਂ ਦੇ ਭਤੀਜੇ ਨਾਲ ਵਿਆਹੇ ਹੋਏ ਸੀ। ਘਰ ਵਿਚ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਬੜੇ ਪ੍ਰੇਮ ਨਾਲ ਪੜ੍ਹਿਆ ਕਰਦੇ ਸੀ। ਆਪ ਜੀ ਨੇ ਇਕ ਦਿਨ ਉਨ੍ਹਾਂ ਦੇ ਮੂੰਹੋਂ ਗੁਰੂ ਜੀ ਦਾ ਸ਼ਬਦ ਸੁਣਿਆ ਤਾਂ ਮਨ ਉਸ ਸ਼ਬਦ ਨਾਲ ਜੁੜ ਗਿਆ। ਬੇਚੈਨ ਮਨ ਨੂੰ ਸ਼ਾਂਤੀ ਮਿਲੀ। ਗੁਰੂ ਦੇ ਮਿਲਾਪ ਦੀ ਤਾਂਘ ਪੈਦਾ ਹੋਈ। (ਗੁਰੂ) ਅਮਰਦਾਸ ਜੀ ਨੇ ਬੀਬੀ ਅਮਰੋ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਾਉਣ ਲਈ ਕਿਹਾ।

**ਗੁਰੂ-ਸੇਵਾ**

(ਗੁਰੂ) ਅਮਰਦਾਸ ਜੀ ਦੀ ਸਿੱਖੀ ਸੇਵਾ ਵਾਲਾ ਜੀਵਨ ਉਸ ਸਮੇਂ ਅਰੰਭ ਹੁੰਦਾ ਹੈ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ ਉਨ੍ਹਾਂ ਨੂੰ ਲੈ ਕੇ ਖਡੂਰ ਸਾਹਿਬ ਆਏ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰ ਕੇ ਉਨ੍ਹਾਂ ਦਾ ਮਨ ਸ਼ਾਂਤ ਹੋ ਗਿਆ। ਰਿਸ਼ਤੇ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ (ਗੁਰੂ) ਅਮਰਦਾਸ ਜੀ ਦੇ ਕੁੜਮ ਲੱਗਦੇ ਸਨ ਅਤੇ ਜਦੋਂ ਉਨ੍ਹਾਂ ਪਹਿਲੀ ਵਾਰ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਸ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਮਰ ਲੱਗਭਗ ੩੬ ਸਾਲ ਅਤੇ (ਗੁਰੂ) ਅਮਰਦਾਸ ਜੀ ਦੀ ਉਮਰ ਲੱਗਭਗ ੬੨ ਸਾਲ ਦੀ ਸੀ। (ਗੁਰੂ) ਅਮਰਦਾਸ ਜੀ ਨੇ ਉੱਥੇ ਹੀ ਆਪਣਾ ਨਿਵਾਸ ਕਰ ਲਿਆ ਅਤੇ ਤਤਕਾਲੀ ਸਮਾਜ ਦੇ ਰਿਵਾਜ ਅਨੁਸਾਰ ਰਿਸ਼ਤੇਦਾਰੀ ਅਤੇ ਉਮਰ ਵਿਚ ਵਡੇਰਾ ਹੋਣ ਦੀ ਪਰਵਾਹ ਕੀਤੇ ਬਗੈਰ ਉਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਲੱਗ ਗਏ। ਰੋਜ਼ਾਨਾ ਗੁਰੂ ਜੀ ਨੂੰ ਇਸ਼ਨਾਨ ਕਰਾਉਣ ਦੀ ਸੇਵਾ ਉਨ੍ਹਾਂ ਆਪਣੇ ਜ਼ਿੰਮੇ ਲੈ ਲਈ ਅਤੇ ਨਿਰਵਿਘਨ ਇਸ ਕਾਰਜ ਵਿਚ ਜੁਟ ਗਏ।

ਉਹ ਪਹਿਰ ਰਾਤ ਰਹਿੰਦੀ ਬਿਆਸ ਦਰਿਆ 'ਤੇ ਜਾਂਦੇ, ਪਹਿਲਾਂ ਆਪ ਇਸ਼ਨਾਨ ਕਰਦੇ ਤੇ ਫਿਰ ਗੁਰੂ ਜੀ ਲਈ ਗਾਗਰ ਵਿਚ ਜਲ ਭਰ ਕੇ ਲਿਆਉਂਦੇ। ਗੁਰੂ ਜੀ ਨੂੰ ਇਸ਼ਨਾਨ ਕਰਵਾ ਕੇ ਉਹ ਸਾਰਾ ਦਿਨ ਸੰਗਤ ਦੀ ਸੇਵਾ ਵਿਚ ਲੱਗੇ ਰਹਿੰਦੇ।

## ਸ੍ਰੀ ਗੋਇੰਦਵਾਲ ਦੀ ਸਥਾਪਨਾ ਅਤੇ ਨਿਤਨੇਮ

ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਨੂੰ ਸੰਗਤ ਨਿਰੰਤਰ ਆਉਂਦੀ ਰਹਿੰਦੀ ਸੀ। ਉੱਥੇ ਹੀ ਗੋਂਦਾ ਨਾਂ ਦਾ ਇਕ ਮਰਵਾਹਾ ਖੱਤ੍ਰੀ ਵੀ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਇਆ। ਉਸ ਨੇ ਗੁਰੂ ਜੀ ਨੂੰ ਆਪਣੇ ਪੁਰਖਿਆਂ ਦੇ ਥੇਹ 'ਤੇ ਇਕ ਪਿੰਡ ਵਸਾਉਣ ਦੀ ਬੇਨਤੀ ਕੀਤੀ। ਗੁਰੂ ਜੀ ਨੇ (ਗੁਰੂ) ਅਮਰਦਾਸ ਜੀ ਨੂੰ ਉੱਥੇ ਭੇਜ ਕੇ ਇਕ ਪਿੰਡ ਵਸਾਇਆ ਸੀ। (ਗੁਰੂ) ਅਮਰਦਾਸ ਜੀ ਨੇ ਬਾਸਰਕੇ ਤੋਂ ਆਪਣੇ ਪਰਵਾਰ ਅਤੇ ਹੋਰਨਾਂ ਲੋਕਾਂ ਨੂੰ ਬੁਲਾ ਕੇ ਉੱਥੇ ਪਿੰਡ ਵਸਾ ਦਿੱਤਾ। ਜੁਲਾਹੀ ਵਾਲੀ ਘਟਨਾ ਤੋਂ ਬਾਅਦ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ (ਗੁਰੂ) ਅਮਰਦਾਸ ਜੀ ਨੂੰ ਗੁਰਿਆਈ ਸੌਂਪੀ ਤਾਂ ਨਾਲ ਹੀ ਨਵੇਂ ਵਸਾਏ ਪਿੰਡ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਨਿਵਾਸ ਕਰਨ ਲਈ ਕਹਿ ਦਿੱਤਾ ਸੀ।

ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਸ੍ਰੀ ਗੋਇੰਦਵਾਲ ਸਾਹਿਬ ਸਿੱਖੀ ਦਾ ਕੇਂਦਰ ਬਣਿਆ। ਉੱਥੇ ਉਹੀ ਸਭ ਕਾਰਜ ਕੀਤੇ ਜਾਂਦੇ ਸਨ ਜਿਹੜੇ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਰੰਭ ਕੀਤੇ ਸਨ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਜਿਨ੍ਹਾਂ ਦਾ ਪ੍ਰਚਾਰ ਅਤੇ ਪ੍ਰਸਾਰ ਹੋਇਆ ਸੀ। ਲੇਖਕ ਦੱਸਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ 'ਨਿੱਤ ਅੰਮ੍ਰਿਤ ਵੇਲੇ ਡੇਢ ਪਹਿਰ ਦੇ ਤੜਕੇ ਜਾਗਦੇ। ਗੁਰੂ ਸਾਹਿਬ ਨੇ ਸਾਧ ਸੰਗਤ ਨੂੰ ਭੀ ਓਸੇ ਵੇਲੇ ਜਾਗ ਕੇ ਇਸ਼ਨਾਨ ਤੇ ਨਾਮ ਜਪਣ ਦਾ ਹੁਕਮ ਦੇ ਰੱਖਿਆ ਸੀ। ਗੁਰੂ ਜੀ ਆਪ ਇਸ਼ਨਾਨ ਬਿਆਸਾ ਦੇ ਜਲ ਨਾਲ ਕਰਦੇ ਜੋ ਭਾਈ ਭਾਨਾ ਜ਼ਿਮੀਂਦਾਰ ਸਿੱਖ ਨੇਮ ਨਾਲ ਲਿਆਇਆ ਕਰਦਾ ਸੀ। ਪਹੁ ਫੁੱਟੀ ਤੋਂ ਸੁਫੈਦ ਪੁਸ਼ਾਕਾ ਪਹਿਨ ਕੇ ਸਿੰਘਾਸਨ ਉੱਤੇ ਆ ਬੈਠਦੇ, ਭਾਈ ਸਾਦੂ ਬਾਦੂ ਕੀਰਤਨ ਕਰਦੇ ਤੇ ਗੁਰੂ ਜੀ ਸਿੱਖਾਂ ਨੂੰ ਦਰਸ਼ਨ ਉਪਦੇਸ਼ ਦੇ ਕੇ ਨਿਹਾਲ ਕਰਦੇ।'

ਸ੍ਰੀ ਗੁਰੂ ਅਮਰਦਾਸ ਜੀ ਦੇ ਗੋਇੰਦਵਾਲ ਸਾਹਿਬ ਨਿਵਾਸ ਕਾਰਨ ਸਿੱਖ ਸੰਗਤ ਉੱਥੇ ਹਾਜ਼ਰੀ ਭਰਨ ਲੱਗੀ ਸੀ ਅਤੇ ਬਹੁਤ ਸਾਰੇ ਸਿੱਖਾਂ ਨੇ ਗੁਰੂ-ਹਜ਼ੂਰੀ ਵਿਚ ਜੀਵਨ ਬਸਰ ਕਰਨ ਹਿਤ ਉੱਥੇ ਹੀ ਨਿਵਾਸ ਕਰਨ ਦਾ ਮਨ ਬਣਾ ਲਿਆ ਸੀ। ਇਸ ਤੋਂ ਇਲਾਵਾ ਗੁਰੂ-ਘਰ ਦੇ ਸੇਵਾਦਾਰਾਂ ਅਤੇ ਸ਼ਰਧਾਲੂਆਂ ਦੀ ਗਿਣਤੀ ਵਿਚ ਲਗਾਤਾਰ ਵਾਧਾ ਹੁੰਦਾ ਜਾ ਰਿਹਾ ਸੀ। ਇਸ ਲਈ ਬਹੁਤ ਸਾਰੀ ਲੱਕੜੀ ਅਤੇ ਹੋਰ ਸਾਮਾਨ ਦੀ ਬਹੁਤ ਜ਼ਰੂਰਤ ਸੀ। ਗੁਰੂ ਜੀ ਨੇ ਆਪਣੇ ਭਤੀਜੇ ਭਾਈ ਸਾਵਣ ਮੱਲ ਨੂੰ ਕਾਂਗੜੇ ਤੋਂ ਲੱਕੜ ਲਿਆਉਣ ਦਾ ਆਦੇਸ਼ ਕੀਤਾ। ਉਹ ਗੁਰੂ-ਘਰ ਦਾ ਬਹੁਤ ਸ਼ਰਧਾਲੂ ਸੀ ਅਤੇ ਗੁਰੂ ਸਾਹਿਬ ਦੀ ਉਸ ਤੇ ਵਿਸ਼ੇਸ਼ ਕਿਰਪਾ-ਦ੍ਰਿਸ਼ਟੀ ਸੀ। ਗੁਰੂ ਜੀ ਦੇ ਅਸ਼ੀਰਵਾਦ ਸਦਕਾ ਉਸ ਨੇ ਕਾਂਗੜੇ ਦੇ ਇਲਾਕੇ ਵਿਚ ਸਿੱਖੀ ਪ੍ਰਚਾਰ ਕੀਤਾ ਜਿਸ ਤੋਂ ਪ੍ਰਭਾਵਿਤ ਹੋ ਕੇ ਉੱਥੋਂ ਦਾ ਰਾਜਾ ਅਤੇ ਬਹੁਤ ਸਾਰੀ ਪਰਜਾ ਗੁਰੂ ਜੀ ਦੀ ਸ਼ਰਧਾਲੂ ਹੋ ਗਈ। ਉਸ ਨੇ ਗੁਰੂ ਜੀ ਦੀ ਇੱਛਾ ਅਨੁਸਾਰ ਬਹੁਤ ਸਾਰੀ ਲੱਕੜ ਬਿਆਸ ਦਰਿਆ ਰਾਹੀਂ

ਗੋਇੰਦਵਾਲ ਸਾਹਿਬ ਪਹੁੰਚਾਈ ਗਈ। ਇਸ ਤਰ੍ਹਾਂ ਗੋਇੰਦਵਾਲ ਸਾਹਿਬ ਇਕ ਵੱਡੇ ਨਗਰ ਦੇ ਰੂਪ ਵਿਚ ਵਿਕਸਿਤ ਹੋਣ ਲੱਗਾ।

**ਗੁਰੂ ਜੀ ਦੀਆਂ ਸਿੱਖਿਆਵਾਂ**

ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਪ੍ਰਚਾਰਿਤ ਸਿਧਾਂਤਾਂ ਨੂੰ ਪ੍ਰਸਾਰਿਤ ਕਰਨ ਦਾ ਕਾਰਜ ਅਰੰਭਿਆ ਹੋਇਆ ਸੀ। ਸਿੱਧੀ-ਸਾਦੀ ਅਤੇ ਸੌਖੀ ਜੀਵਨ-ਜਾਚ ਰਾਹੀਂ ਪ੍ਰਭੂ-ਭਗਤੀ ਦਾ ਮਾਰਗ ਦ੍ਰਿੜ੍ਹ ਕਰਵਾਇਆ ਜਾਂਦਾ ਸੀ। ਗੁਰੂ-ਘਰ ਆਉਣ ਵਾਲੇ ਹਰ ਪੁਰਸ਼-ਇਸਤਰੀ ਨੂੰ ਬਰਾਬਰੀ ਦਾ ਦਰਜਾ ਅਤੇ ਸਮਾਜਿਕ ਬੁਰਾਈਆਂ ਤੋਂ ਦੂਰ ਰਹਿਣ ਦੀ ਸਿੱਖਿਆ ਪ੍ਰਦਾਨ ਕੀਤੀ ਜਾਂਦੀ ਸੀ। ਇਸਤਰੀਆਂ ਦੇ ਉੱਥਾਨ ਲਈ ਵਿਸ਼ੇਸ਼ ਯਤਨ ਕੀਤੇ ਜਾ ਰਹੇ ਸਨ। 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥' ਦੀ ਸਿੱਖਿਆ ਨੂੰ ਹੋਰ ਵਧੇਰੇ ਦ੍ਰਿੜ੍ਹ ਕਰਾਉਣ ਲਈ ਪਰਦੇ ਅਤੇ ਸਤੀ ਦੀ ਰਸਮ ਬੰਦ ਕਰਨ ਅਤੇ ਵਿਧਵਾ ਵਿਆਹ ਨੂੰ ਉਤਸ਼ਾਹਿਤ ਕਰਨ ਦੀ ਪ੍ਰੇਰਨਾ ਦਿੱਤੀ ਜਾਂਦੀ ਸੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਮਾਜ ਵਿੱਚੋਂ ਜਾਤ-ਪਾਤ ਅਤੇ ਊਚ-ਨੀਚ ਦੇ ਵਿਤਕਰੇ ਨੂੰ ਜੜ੍ਹੋਂ ਪੁੱਟਣ ਲਈ ਵਿਸ਼ੇਸ਼ ਉਪਰਾਲੇ ਕੀਤੇ ਜਿਨ੍ਹਾਂ ਦੀ ਮਿਸਾਲ ਦੁਨੀਆਂ ਵਿਚ ਹੋਰ ਕਿਧਰੇ ਵੀ ਦੇਖਣ ਨੂੰ ਨਹੀਂ ਮਿਲਦੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਗਤ ਅਤੇ ਪੰਗਤ ਦੀ ਪ੍ਰਥਾ ਅਰੰਭ ਕੀਤੀ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਪ੍ਰਥਾ ਨੂੰ ਹੋਰ ਵਧੇਰੇ ਮਜ਼ਬੂਤੀ ਨਾਲ ਅੱਗੇ ਤੋਰਨ ਲਈ ਸਮੂਹ ਸੰਗਤ ਨੂੰ ਇਹ ਆਦੇਸ਼ ਕਰ ਦਿੱਤਾ ਕਿ ਗੁਰੂ-ਦਰਸ਼ਨਾਂ ਨੂੰ ਆਉਣ ਤੋਂ ਪਹਿਲਾਂ ਹਰ ਇਕ ਵਿਅਕਤੀ ਪੰਗਤ ਵਿਚ ਬੈਠ ਕੇ ਲੰਗਰ ਛਕੇ। ਇਸ ਤਰ੍ਹਾਂ 'ਪਹਿਲੇ ਪੰਗਤ ਪਾਛੈ ਸੰਗਤ' ਦੀ ਪ੍ਰਥਾ ਸਥਾਪਿਤ ਹੋਈ। ਗੁਰੂ ਜੀ ਦੀ ਚਲਾਈ ਜਾ ਰਹੀ ਲੰਗਰ ਵਿਵਸਥਾ ਵਿਲੱਖਣ ਸੀ। ਰਾਤ ਦੇ ਸਮੇਂ ਸਾਰਾ ਲੰਗਰ ਵਰਤਾ ਕੇ ਬਰਤਨ ਮੂਧੇ ਮਾਰ ਦਿੱਤੇ ਜਾਂਦੇ ਸਨ ਅਤੇ ਸਵੇਰ ਵੇਲੇ ਤਾਜ਼ਾ ਲੰਗਰ ਤਿਆਰ ਕੀਤਾ ਜਾਂਦਾ ਸੀ। ਉਨ੍ਹਾਂ ਦੇ ਸਮੇਂ ਦ੍ਰਿੜ੍ਹ ਕਰਾਈ ਗਈ ਲੰਗਰ ਦੀ ਪ੍ਰਥਾ ਨੇ ਸਮਾਜ ਸੁਧਾਰ ਲਈ ਨਵੇਂ ਕੀਰਤੀਮਾਨ ਸਥਾਪਿਤ ਕੀਤੇ, ਜਾਤ-ਪਾਤ, ਊਚ-ਨੀਚ ਅਤੇ ਭੇਦ-ਭਾਵ ਦੀ ਭਾਵਨਾ ਨੂੰ ਖਤਮ ਕਰਨ ਵਿਚ ਇਸ ਪ੍ਰਥਾ ਨੇ ਮਹੱਤਵਪੂਰਨ ਭੂਮਿਕਾ ਨਿਭਾਈ।

ਗੁਰੂ ਸਾਹਿਬ ਦਰਸ਼ਨਾਂ ਨੂੰ ਆਉਣ ਵਾਲੀ ਸੰਗਤ ਨੂੰ ਪੰਗਤ ਉਪਰੰਤ ਸਤਿਸੰਗ ਦੀ ਪ੍ਰੇਰਨਾ ਕਰਦੇ ਸਨ। ਸਤਿਸੰਗਤਿ ਨਾਲ ਮਨੁੱਖ ਦੇ ਮਨ ਵਿੱਚੋਂ ਬਾਦੀ ਬਿਰਤੀਆਂ ਦਾ ਨਾਸ਼ ਹੁੰਦਾ ਹੈ ਅਤੇ ਮਨੁੱਖ ਦੇ ਮਨ ਵਿਚ ਸ਼ੁਭ ਗੁਣਾਂ ਦਾ ਸੰਚਾਰ ਹੋ ਜਾਂਦਾ ਹੈ। ਭਾਰਤੀ ਪਰੰਪਰਾ ਵਿਚ ਗਿਆਨ ਦੀਆਂ ਚਾਰ ਅਵਸਥਾਵਾਂ ਦਾ ਵਰਣਨ ਆਉਂਦਾ ਹੈ - ਜਾਗ੍ਰਿਤ, ਸ੍ਵਪਨ, ਸੁਖੁਪਤਿ ਅਤੇ ਤੁਰੀਆ। ਇਨ੍ਹਾਂ ਚਾਰਾਂ ਵਿੱਚੋਂ ਤੁਰੀਆ ਅਵਸਥਾ ਨੂੰ ਸਭ ਤੋਂ ਉੱਤਮ ਮੰਨਿਆ ਗਿਆ ਹੈ। ਗਿਆਨ ਦੀ ਇਹ ਅਵਸਥਾ ਮਨੁੱਖ

ਨੂੰ ਸਹਿਜ ਵਿਚ ਲੈ ਜਾਂਦੀ ਹੈ ਜਿੱਥੇ ਉਹ ਦੁੱਖ-ਸੁੱਖ, ਊਚ-ਨੀਚ, ਸੱਜਨ-ਦੁਰਜਨ ਆਦਿ ਦੇ ਭੇਦਭਾਵ ਤੋਂ ਮੁਕਤ ਹੋ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਸਤਿਸੰਗਤਿ ਰਾਹੀਂ ਮਨੁੱਖ ਨੂੰ ਇਹ ਅਵਸਥਾ ਪ੍ਰਾਪਤ ਹੋ ਸਕਦੀ ਹੈ – ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥ ਤੁਰੀਆ ਅਵਸਥਾ ਤਕ ਪਹੁੰਚਾਉਣ ਵਾਲੀ ਸਤਿਸੰਗਤਿ ਵਿਚ ਕਿਹੋ ਜਿਹੇ ਗੁਣਾਂ ਵਾਲੇ ਪੁਰਖ ਸ਼ਾਮਲ ਹੁੰਦੇ ਹਨ, ਉਨ੍ਹਾਂ ਦਾ ਵਰਣਨ ਗੁਰੂ ਜੀ ਰਾਹੀਂ ਕਰਦੇ ਹੋਏ ਲੇਖਕ ਦੱਸਦਾ ਹੈ, 'ਭਾਈ ਸਿੱਖੋ! ਸੱਚੇ ਭਗਤਾਂ ਤੇ ਬ੍ਰਹਮ ਗਯਾਨੀਆਂ ਦੇ ਅੰਤ੍ਰੀਵ ਲੱਖਣ ਤਾਂ ਬਰਨਨ ਕਰਨੇ ਤੇ ਸਮਝਣੇ ਬਹੁਤ ਕਠਨ ਹਨ, ਪਰਤੱਖ ਬਾਹਰ ਦੇ ਲੱਖਣ ਏਹ ਹਨ – ਸਤੋ ਗੁਣੀ, ਸਮਦਰਸੀ, ਸ਼ਾਤਿ ਚਿੱਤ, ਉਦਾਰ, ਗੁਣ ਗ੍ਰਾਹੀ, ਨਿਰਭੈ, ਕੋਮਲ ਚਿਤ, ਗੰਭੀਰ, ਸਭ ਦੇ ਸੱਜਨ, ਪ੍ਰਸੰਨ, ਮੁਖ, ਹਰਿਗੁਰ ਭਗਤ, ਲਾਭ-ਹਾਨਿ ਸੁਖ-ਦੁਖ ਮਿਤ੍ਰ-ਸਤ੍ਰ ਮਾਨ-ਅਪਮਾਨ ਵਿਖੇ ਬਿਹਬਲ ਨਾ ਹੋਣਾ ਇਤਯਾਦਿਕ ਸ੍ਰੇਸ਼ਟ ਲੱਖਣ ਜਿਨ੍ਹਾਂ ਵਿਚ ਹੋਣ, ਉਨ੍ਹਾਂ ਦੀ ਸੰਗਤ ਕਰਨੀ ਕਲਿਆਣਕਾਰੀ ਹੈ।'

ਨਿਮਰਤਾ ਨੂੰ ਸਿੱਖੀ ਦੀ ਜੜ੍ਹ ਮੰਨਿਆ ਗਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਸਿੱਖਿਆ ਦਾ ਕੇਵਲ ਉਪਦੇਸ਼ ਹੀ ਨਹੀਂ ਕੀਤਾ ਬਲਕਿ ਇਸ ਨੂੰ ਆਪਣੇ ਜੀਵਨ ਰਾਹੀਂ ਪ੍ਰਗਟ ਵੀ ਕੀਤਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪੁੱਤਰ ਦਾਤੂ ਇਕ ਵਾਰ ਗੋਇੰਦਵਾਲ ਸਾਹਿਬ ਆਇਆ, ਉਹ ਗੁਰਗੱਦੀ ਨਾ ਮਿਲਣ ਕਰ ਕੇ ਗੁਰੂ ਜੀ ਨਾਲ ਈਰਖਾ ਕਰਦਾ ਸੀ। ਉਸ ਨੇ ਗੁਰੂ-ਪੁੱਤਰ ਹੋਣ ਦੀ ਹਉਮੈ ਵਿਚ ਗੁਰੂ ਜੀ ਨੂੰ ਲੱਤ ਮਾਰ ਦਿੱਤੀ। ਬਿਰਧ ਅਵਸਥਾ ਵਿਚ ਹੋਣ ਕਰ ਕੇ ਉਹ ਅੱਗੇ ਨੂੰ ਡਿੱਗ ਪਏ ਪਰ ਉਨ੍ਹਾਂ ਨੇ ਛੇਤੀ ਹੀ ਆਪਣੇ ਆਪ ਨੂੰ ਸੰਭਾਲਿਆ ਅਤੇ ਉਸ ਦੇ ਪੈਰ ਨੂੰ ਦਬਾਉਣ ਲੱਗੇ ਅਤੇ ਆਖਿਆ, 'ਭਾਈ ਏਹ ਸਾਡੇ ਸਤਿਗੁਰਾਂ ਦੇ ਸਪੁੱਤਰ ਹਨ, ਏਨ੍ਹਾਂ ਤੋਂ ਬਿਨਾਂ ਸਾਨੂੰ ਹੋਰ ਕੌਣ ਤਾੜੇ'। ਇਸ ਘਟਨਾ ਨਾਲ ਸੰਗਤ ਵਿਚ ਗੁਰੂ ਜੀ ਦਾ ਸਤਿਕਾਰ ਹੋਰ ਵਧ ਗਿਆ ਪਰ ਦਾਤੂ ਪ੍ਰਤੀ ਸਿੱਖਾਂ ਵਿਚ ਗੁਰੂ-ਪੁੱਤਰ ਹੋਣ ਕਰ ਕੇ ਪੈਦਾ ਹੋਇਆ ਸਤਿਕਾਰ ਖਤਮ ਹੋ ਗਿਆ।

ਗੁਰੂ ਸਾਹਿਬ ਦੀ ਸੰਗਤ ਵਿਚ ਸਭ ਧਰਮਾਂ, ਫਿਰਕਿਆਂ, ਜਾਤਾਂ, ਵਿਸ਼ਵਾਸਾਂ ਆਦਿ ਨਾਲ ਸੰਬੰਧਿਤ ਵਿਅਕਤੀ ਸ਼ਾਮਲ ਹੁੰਦੇ ਸਨ। ਉਨ੍ਹਾਂ ਦੇ ਆਪੋ-ਆਪਣੇ ਪਿਛਲੇ ਸੰਸਕਾਰ ਵੀ ਨਾਲ ਚਲੇ ਆਉਂਦੇ ਸਨ। ਕਈ ਵਾਰ ਉਹ ਗੁਰੂ ਸਾਹਿਬ ਦੀ ਸਿੱਖਿਆ ਦੀ ਤੁਲਨਾ ਆਪਣੇ ਪੂਰਵ ਜੀਵਨ ਨਾਲ ਕਰਦੇ ਅਤੇ ਕਈ ਵਾਰ ਉਹ ਸਮਕਾਲੀ ਧਰਮਾਂ ਦੀਆਂ ਪੂਜਾ-ਵਿਧੀਆਂ ਨੂੰ ਸਾਹਮਣੇ ਰੱਖ ਕੇ ਗੁਰੂ ਜੀ ਤੋਂ ਸਿੱਖ ਜੀਵਨ-ਜਾਚ ਬਾਰੇ ਜਾਣਨ ਦਾ ਯਤਨ ਕਰਦੇ। ਲੇਖਕ ਦੱਸਦਾ ਹੈ ਕਿ ਇਕ ਵਾਰੀ ਭਾਈ ਕਿਦਾਰੀ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ, 'ਜੋਗੀ ਸੰਨਿਆਸੀ ਆਖਦੇ ਹਨ, ਘਰ ਬਾਰ ਪੁੱਤਰ ਇਸਤਰੀ ਨੂੰ ਛੱਡ ਕੇ ਸੰਤ ਬਾਣਾ ਧਾਰਨ ਕਰਨਾ ਦੇਸ ਪਰਦੇਸ

ਨਿਕਲ ਜਾਣਾ ਅਤੇ ਜਪ ਤਪ ਕਰਨਾ, ਏਸ ਬਿਨਾਂ ਜੀਵ ਦੀ ਕਲਯਾਨ ਨਹੀਂ ਹੁੰਦੀ। ਬੈਰਾਗੀ ਆਖਦੇ ਹਨ ਤੁਲਸੀ ਦੀ ਕੰਠੀ, ਮਾਲਾ, ਤਿਲਕ, ਜਨੇਊ ਰੱਖੋ, ਪ੍ਰਿਤਮਾ (ਮੂਰਤੀ) ਪੂਜੋ, ਚਾਰੋ ਧਾਮ ਤੀਰਥ ਪਰਸੋ, ਦੁਵਾਰਕਾ ਛਾਪੇ ਲਗਵਾਓ ਤਾਂ ਸਵਰਗ ਨੂੰ ਜਾਓਗੇ। ਕੋਈ ਆਖਦੇ ਹਨ ਮੰਗ ਖਾਣਾ, ਏਕਾਂਤ ਰਹਿਣਾ ਏਹੋ ਮੁਕਤੀ ਦਾ ਰਾਹ ਹੈ। ਸੋ ਅਸੀਂ ਆਪ ਦੇ ਸੇਵਕ ਹਾਂ ਜੋ ਕੁਛ ਹੁਕਮ ਕਰੋ ਸੋ ਕਰੀਏ, ਕਿਉਂਕਿ ਅਸੀਂ ਅਜਾਣ ਹਾਂ, ਨਹੀਂ ਜਾਣਦੇ ਕਿਹੜਾ ਰਸਤਾ ਚੰਗਾ ਹੈ, ਜਿਕੂੰ ਮਾਤਾ ਪਿਤਾ ਪੁਤ੍ਰ ਨੂੰ ਸੁਖੀ ਰੱਖਣ ਲਈ ਚੰਗੇ ਰਾਹ ਪਾਉਂਦੇ ਹਨ ਤੈਸੇ ਆਪ ਸਤਿਗੁਰੂ ਹੋ ਸਾਨੂੰ ਭਰੋਸਾ ਹੈ ਆਪ ਸਾਡੀ ਉੱਨਤੀ ਅਤੇ ਮੁਕਤੀ ਦੇ ਸੁਖਾਲੇ ਰਾਹ ਸਾਨੂੰ ਚਲਾਓਗੇ। ਏਹ ਪ੍ਰਸ਼ਨ ਸੁਣ ਕੇ ਗੁਰੂ ਸਾਹਿਬ ਬਹੁਤ ਪ੍ਰਸੰਨ ਹੋਏ ਤੇ ਬੋਲੇ ਭਾਈ ਸਿੱਖੋ ਘਰ ਤਿਆਗੇ ਭਗਤੀ ਨਹੀਂ ਲੱਭਦੀ, ਕਰਨੀ ਕਰ ਕੇ ਪ੍ਰਾਪਤ ਹੁੰਦੀ ਹੈ, ਕਿਉਂ ਸਾਧੂ ਹੋ ਕੇ ਸਗੋਂ ਗ੍ਰਿਹਸਤੀਆਂ ਦੇ ਘਰਾਂ ਤੋਂ ਭਿੱਛਯਾ ਲੈਣੀ ਪੈਂਦੀ ਹੈ, ਗ੍ਰਿਸਤੀ ਤਾਂ ਛੱਡੇ ਜੇ ਫੇਰ ਗ੍ਰਿਸਤੀ ਦੇ ਦੁਆਰੇ ਨਾ ਜਾਣਾ ਹੋਵੇ ਅਤੇ ਨਾ ਕਿਸੇ ਨੂੰ ਸੁਆਲ ਕਰਨਾ ਹੋਵੇ ਤੇ ਬੈਠੇ ਬਿਠਾਏ ਸਾਧ ਦੀ ਸੇਵਾ ਜੋ ਗ੍ਰਿਸਤੀ ਕਰਦੇ ਹਨ ਓਹ ਭੀ ਦਾਣਾ ਘਾਸ ਪਾ ਕੇ ਗਊ ਨੂੰ ਚੋ ਲੈਣ ਵਾਲੀ ਗੱਲ ਹੈ, ਕਿਉਂ ਸਾਧ ਦੀ ਕਮਾਈ ਦਾ ਫਲ ਓਸ ਗ੍ਰਿਸਤੀ ਨੂੰ ਹੁੰਦਾ ਹੈ ਜੇਹੜਾ ਸੇਵਾ ਕਰੇ। ਤਾਂ ਤੇ ਗ੍ਰਿਸਤੀ ਆਸ਼ਰਮ ਦੇ ਧਰਮ ਪਾਲਣ ਜੈਸਾ ਹੋਰ ਕੋਈ ਆਸ਼੍ਰਮ ਕਲਿਆਨਕਾਰੀ ਨਹੀਂ, ਸੋ ਘਰ ਵਿਚ ਰਹੋ, ਕਿਰਤ ਕਰ ਕੇ ਛਕੋ, ਅਭਿਆਗਤਾਂ ਨੂੰ ਛਕਾਓ, ਬਸਤ੍ਰ ਪਹਿਨਾਓ, ਸਤਸੰਗ ਤੇ ਭਗਤੀ ਕਰੋ, ਏਸੇ ਕਰਨੇ ਕਰ ਤੁਸਾਡਾ ਲੋਕ ਤੇ ਪ੍ਰਲੋਕ ਸੁਧਰੇਗਾ'।

ਜਾਤ-ਪਾਤ ਭਾਰਤੀ ਸਮਾਜ ਨੂੰ ਘੁਣ ਵਾਂਗ ਖਾ ਰਹੀ ਹੈ। ਇਹ ਸਮਾਜ ਵਿਚ ਵੰਡੀਆਂ ਪਾ ਕੇ ਲੋਕਾਂ ਨੂੰ ਸਦੀਆਂ ਤਕ ਲੜਾਉਣ ਦਾ ਕਾਰਜ ਕਰਦੀ ਹੈ। ਗੁਰੂ ਸਾਹਿਬਾਨ ਨੇ ਜਾਤ ਦੇ ਹੰਕਾਰ ਨੂੰ ਸਮਾਜ ਦਾ ਸਭ ਤੋਂ ਵੱਡਾ ਦੁਸ਼ਮਣ ਦੱਸਿਆ ਜਿਹੜਾ ਕਿ ਲੋਕਾਈ ਨੂੰ ਇਕ ਧੁਰੇ ਨਾਲ ਜੋੜਨ ਦੀ ਥਾਂ ਤੋੜਨ ਦੇ ਮਾਰਗ ਪਾਉਂਦਾ ਹੈ। ਗੁਰੂ ਸਾਹਿਬਾਨ ਹਮੇਸ਼ਾਂ ਸਤਿ ਮਾਰਗ ਦਾ ਉਪਦੇਸ਼ ਦਿੰਦੇ ਰਹੇ ਹਨ ਜਿਸ 'ਤੇ ਚੱਲਣ ਵਾਲੇ ਲਈ ਸਭ ਬਰਾਬਰ ਹਨ ਅਤੇ ਕੋਈ ਵੀ ਵਿਅਕਤੀ ਸ਼ੁਭ ਕਰਮ ਕਰਦਾ ਹੋਇਆ ਜੀਵਨ-ਉਦੇਸ਼ ਹਾਸਲ ਕਰ ਸਕਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸਮਾਜ ਨੂੰ ਜਾਤ-ਪਾਤ ਦੇ ਬੰਧਨ ਤੋਂ ਮੁਕਤ ਕਰਨ ਲਈ ਸੰਗਤ ਦੇ ਨਾਲ-ਨਾਲ ਪੰਗਤ ਦੀ ਪ੍ਰਥਾ ਨੂੰ ਮਜ਼ਬੂਤੀ ਪ੍ਰਦਾਨ ਕੀਤੀ ਤਾਂ ਕਿ ਜਾਤ ਦਾ ਹੰਕਾਰ ਰੱਖਣ ਵਾਲਾ ਵਿਅਕਤੀ ਸੰਗਤ ਵਿਚ ਦੂਜਿਆਂ ਤੋਂ ਦੂਰ ਹੋ ਕੇ ਬੈਠ ਸਕਦਾ ਹੈ ਪਰ ਜੇਕਰ ਉਸ ਦਾ ਭੋਜਨ ਦੂਜਿਆਂ ਨਾਲ ਸਾਂਝਾ ਹੋ ਜਾਵੇ ਤਾਂ ਉਸ ਦੇ ਮਨ ਵਿਚ ਊਚ-ਨੀਚ ਦੀ ਭਾਵਨਾ ਦੂਰ ਹੋ ਸਕਦੀ ਹੈ ਅਤੇ ਉਹ ਗੁਰਮਤਿ ਨੂੰ ਚੰਗੀ ਤਰ੍ਹਾਂ ਮਨ ਵਿਚ ਦ੍ਰਿੜ੍ਹ ਕਰ ਸਕਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਰਸ਼ਨਾਂ ਨੂੰ ਆਉਣ ਵਾਲੀ ਸਮੁੱਚੀ ਸੰਗਤ ਨੂੰ ਇਸ ਹਉਮੈ ਤੋਂ ਮੁਕਤ

ਹੋਣ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਸਨ। ਇਕ ਵਾਰੀ 'ਪ੍ਰਿਥੀਮਲ ਤੇ ਤੁਲਸਾ ਖੱਤ੍ਰੀ ਬਡੇ ਹੰਕਾਰੀ ਦੌਲਤਮੰਦ ਗੁਰੂ ਜੀ ਪਾਸ ਆਏ ਤੇ ਨਮਸਕਾਰ ਨਾ ਕੀਤੀ, ਬੋਲੇ ਤੁਹਾਡੀ ਸਾਡੀ ਜਾਤ ਇੱਕੋ ਹੈ, ਗੁਰੂ ਜੀ ਬੋਲੇ ਸੰਤਾਂ ਦੀ ਕੋਈ ਜਾਤ-ਪਾਤ ਨਹੀਂ ਹੁੰਦੀ, ਦੇਹ ਪੰਚ ਤੱਤ ਦੀ ਸਭ ਦੀ ਹੈ, ਜੀਵ ਪ੍ਰਮੇਸ਼ਰ ਦੀ ਜਾਤ ਹੈ, ਪ੍ਰਲੋਕ ਵਿਚ ਕਰਨੀ ਪ੍ਰਵਾਨ ਹੁੰਦੀ ਹੈ, ਜਾਤ ਦੇਹ ਓਥੇ ਨਹੀਂ ਜਾਂਦੀ'।

ਬਾਉਲੀ ਦੇ ਨਿਰਮਾਣ ਨੇ ਵੀ ਜਿੱਥੇ ਪਾਣੀ ਦੀ ਕਿੱਲਤ ਨੂੰ ਦੂਰ ਕੀਤਾ ਉੱਥੇ ਸਭ ਧਰਮਾਂ ਅਤੇ ਜਾਤਾਂ ਦੇ ਲੋਕਾਂ ਦੁਆਰਾ ਇਸ ਦੀ ਕੀਤੀ ਜਾਂਦੀ ਵਰਤੋਂ ਨੇ ਜਾਤ-ਪਾਤ ਦੀ ਬੁਰਾਈ ਨੂੰ ਖ਼ਤਮ ਕਰਨ ਵਿਚ ਅਹਿਮ ਭੂਮਿਕਾ ਨਿਭਾਈ। ਇਸ ਤੋਂ ਇਲਾਵਾ ਗੁਰੂ ਸਾਹਿਬ ਨੇ ਗੁਰਮਤਿ ਦੇ ਪ੍ਰਚਾਰ ਅਤੇ ਪ੍ਰਸਾਰ ਵਾਸਤੇ ਮੰਜੀ ਪ੍ਰਥਾ ਦੀ ਸਥਾਪਨਾ ਕੀਤੀ ਜਿਸ ਵਿਚ ਮੰਜੀਦਾਰ ਦੀ ਨਿਯੁਕਤੀ ਗੁਣਾਤਮਕ ਪੱਧਰ 'ਤੇ ਆਧਾਰਿਤ ਕੀਤੀ ਗਈ।

ਸ੍ਰੀ ਗੁਰੂ ਅਮਰਦਾਸ ਜੀ ਸੰਗਤ ਨੂੰ ਸੇਵਾ, ਸੰਜਮ ਅਤੇ ਸਿਮਰਨ ਦਾ ਉਪਦੇਸ਼ ਕਰਦੇ ਸਨ। ਬਹੁਤ ਸਾਰੇ ਸਾਧੂ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਅਤੇ ਉਨ੍ਹਾਂ ਵਿੱਚੋਂ ਕਈਆਂ ਦਾ ਕਰੜਾ ਤਪ-ਸੰਜਮ ਅਤੇ ਸੁੱਚਮ ਦੇਖ ਕੇ ਸੰਗਤ ਬਹੁਤ ਪ੍ਰਭਾਵਿਤ ਹੁੰਦੀ। ਇਕ ਵਾਰ ਮਾਈ ਦਾਸ ਨਾਮਕ ਆਚਾਰੀ ਬੈਸ਼ਨੋ ਸਾਧ ਗੁਰੂ ਜੀ ਦੇ ਦਰਸ਼ਨਾਂ ਨੂੰ ਗੋਇੰਦਵਾਲ ਸਾਹਿਬ ਆਇਆ ਤਾਂ ਸੰਗਤ ਨੇ ਪਹਿਲਾਂ ਲੰਗਰ ਛਕ ਕੇ ਫਿਰ ਗੁਰੂ-ਦਰਸ਼ਨਾਂ ਨੂੰ ਜਾਣ ਲਈ ਕਿਹਾ। ਬੈਸ਼ਨੋ ਨੇ ਕਿਹਾ ਕਿ ਉਹ ਆਪਣਾ ਵੱਖਰਾ ਚੌਂਕਾ ਲਾ ਕੇ ਭੋਜਨ ਤਿਆਰ ਕਰਦਾ ਹੈ। ਗੁਰੂ ਜੀ ਦੇ ਆਦੇਸ਼ ਅਨੁਸਾਰ ਉਸ ਨੂੰ ਲੰਗਰ ਵਿੱਚੋਂ ਰਸਦ ਦੇ ਦਿੱਤੀ ਗਈ ਪਰ ਜਦੋਂ ਉਹ ਲੰਗਰ ਤਿਆਰ ਕਰਨ ਲੱਗਾ ਤਾਂ ਉਸ ਨੂੰ ਚੌਂਕਾ ਲਾਉਣ ਲਈ ਕੋਈ ਥਾਂ ਸ਼ੁੱਧ ਨਾ ਲੱਗੀ। ਉਸ ਨੇ ਦੂਰ ਦਰਿਆ ਕਿਨਾਰੇ ਲੰਗਰ ਤਿਆਰ ਕੀਤਾ ਅਤੇ ਫਿਰ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਨੇ ਸਮਝਾਇਆ ਕਿ ਸਰੀਰ ਬਾਹਰੋਂ ਦੇਖਣ ਨੂੰ ਬਹੁਤ ਸੁਹਣਾ ਲੱਗਦਾ ਹੈ ਪਰ ਇਹ ਅੰਦਰੋਂ ਬਹੁਤ ਮੈਲਾ-ਕੁਚੈਲਾ ਹੈ। ਜਿੰਨਾਂ ਮਰਜੀ ਵਧੀਆ ਅਤੇ ਸਵਾਦਿਸ਼ਟ ਭੋਜਨ ਇਸ ਵਿਚ ਪਾਉ ਅੰਦਰ ਜਾ ਕੇ ਮਲ-ਮੂਤਰ ਬਣ ਜਾਂਦਾ ਹੈ। ਭੋਜਨ ਤਾਂ ਪ੍ਰਾਣ-ਰੱਖਿਆ ਲਈ ਹੈ ਪਰ ਮਨ ਦੀ ਸੁੱਚਮਤਾਈ ਜ਼ਰੂਰੀ ਹੈ ਜਿਹੜਾ ਕਿ ਪ੍ਰਭੂ-ਭਗਤੀ ਬਗੈਰ ਪਵਿੱਤਰ ਨਹੀਂ ਹੁੰਦਾ। ਮਾਈ ਦਾਸ ਆਪਣੇ ਸਾਥੀ ਕੇਸ਼ੋ ਗੋਪਾਲ ਪੰਡਤ ਸਮੇਤ ਗੁਰੂ ਜੀ ਦਾ ਸਿੱਖ ਬਣਿਆ ਅਤੇ ਫੋਕੀ ਸੁੱਚਮਤਾਈ ਨੂੰ ਛੱਡ ਕੇ ਗੁਰੂ-ਘਰ ਸੇਵਾ ਕਰਨ ਲੱਗਾ। ਇਹੀ ਕੇਸ਼ੋ ਗੋਪਾਲ ਗੁਰੂ-ਆਸ਼ੇ ਅਨੁਸਾਰ ਧਰਮ ਗ੍ਰੰਥਾਂ ਦੀ ਕਥਾ ਦ੍ਰਿੜ੍ਹ ਕਰਾਉਣ ਲੱਗਾ।

ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਗੋਇੰਦਵਾਲ ਸਾਹਿਬ ਅਤੇ ਉਸ ਦੇ ਆਲੇ-ਦੁਆਲੇ ਉਨ੍ਹਾਂ ਦੀ ਯਾਦ ਵਿਚ ਬਹੁਤ ਸਾਰੀਆਂ ਯਾਦਗਾਰਾਂ ਉਸਰੀਆਂ ਹੋਈਆਂ ਹਨ, ਉੱਥੇ ਹੀ ਗੁਰੂ ਜੀ ਜੋਤੀ ਜੋਤਿ ਸਮਾਏ ਸਨ। ■

# ਧਰਮ ਵਿਚ ਉਭਰ ਰਹੇ ਰੁਝਾਨ

*-ਬੀਬੀ ਕਿਰਨਜੋਤ ਕੌਰ**

ਅੱਜ ਦੁਨੀਆਂ ਸਮਾਜਿਕ, ਆਰਥਿਕ ਅਤੇ ਜੁਗਤਵਾਦੀ ਪ੍ਰਸਾਰ ਦਾ ਇਕ ਦਿਲਚਸਪ ਸੰਮਿਸ਼ਰਣ ਹੈ ਜਿਸ ਵਿਚ ਅਸੀਂ ਇਕ ਉੱਪਰ ਉਠ ਰਹੀ ਨੌਜਵਾਨੀ, ਵਿਸ਼ਵੀਕਰਣ/ਭੂਮੰਡਲੀਕਰਣ, ਕ੍ਰਾਂਤੀਕਾਰੀ ਜੁਗਤਾਂ ਦੀ ਆਮਦ ਅਤੇ ਰੋਜ਼ਮੱਰਾ ਦੇ ਜੀਵਨ 'ਤੇ ਅਸਰ ਪਾ ਰਹੇ ਇੰਟਰਨੈੱਟ ਨੂੰ ਵੇਖਦੇ ਹਾਂ। ਉਮੀਦ ਕੀਤੀ ਜਾਂਦੀ ਹੈ ਕਿ ਸੰਨ ੨੦2੦ ਈ: ਤਕ ਇਕ ਭਾਰਤੀ ਦੀ ਔਸਤ ਉਮਰ ੨੯ ਵਰ੍ਹੇ ਹੋ ਜਾਏਗੀ। ਇਹ ਚੀਨ ਅਤੇ ਸੰਯੁਕਤ ਰਾਜ ਅਮਰੀਕਾ ਵਿਚ ੩੭ ਵਰ੍ਹੇ, ਪੱਛਮੀ ਯੂਰਪ ਵਿਚ ੪੫ ਵਰ੍ਹੇ ਅਤੇ ਜਪਾਨ ਵਿਚ ੪੮ ਵਰ੍ਹੇ ਹੋ ਜਾਏਗੀ। (ਸ੍ਰੋਤ : ਇੰਡੀਆ ਟੂਡੇ, ਅਕਤੂਬਰ ੪, ੨੦੧੦, ਸਫ਼ਾ ੩੭) ਵਿਸ਼ਵੀਕਰਣ ਨੇ ਸੰਸਾਰ ਨੂੰ ਖੋਲ੍ਹ ਦਿੱਤਾ ਹੈ ਤੇ ਇਸ ਨੂੰ ਇਕ ਪਿੰਡ ਬਣਾ ਦਿੱਤਾ ਹੈ। ਦੂਰੀ ਤਾਂ ਮੁੱਕ ਹੀ ਗਈ ਹੈ। ਸਮਾਜਿਕ ਨੈੱਟਵਰਕਿੰਗ ਸਾਈਟਾਂ ਰਾਹੀਂ ਸੰਚਾਰ ਦੇ ਨਵੇਂ ਤਰੀਕਿਆਂ ਨੇ ਲੋਕ-ਸਮਾਜੀਕਰਣ ਦੇ ਰੁਖ਼-ਢੰਗ ਨੂੰ ਬਦਲ ਦਿੱਤਾ ਹੈ। ਫੋਕਸ ਵਿਅਕਤੀ ਉੱਪਰ ਹੈ ਅਤੇ ਇਨ੍ਹਾਂ ਤਬਦੀਲੀਆਂ ਨਾਲ ਧਰਮ ਦਾ ਅਸਰ-ਅੰਦਾਜ਼ ਹੋਣਾ ਸੁਭਾਵਿਕ ਹੈ। ਸੰਸਾਰ ਵਿਚ ਆ ਰਹੀਆਂ ਤਬਦੀਲੀਆਂ ਨੂੰ ਧਰਮ ਲੈਂਦਾ ਕਿਵੇਂ ਹੈ, ਇਸ 'ਤੇ ਧਰਮ ਦੇ ਭਵਿੱਖ ਦਾ ਫੈਸਲਾ ਹੋਣਾ ਹੈ।

ਇਕ ਚੀਜ਼ ਤਾਂ ਯਕੀਨੀ ਹੈ ਕਿ ਪਰਮਾਤਮਾ ਟਿਕਣ ਵਾਸਤੇ ਆ ਗਿਐ ਭਾਵ ਲੋਕ ਹੁਣ ਨਾਸਤਿਕਤਾ ਨੂੰ ਤੇਜ਼ੀ ਨਾਲ ਤਿਆਗ ਰਹੇ ਹਨ! ੮੦ ਵਰ੍ਹੇ ਤਕ ਕਮਿਊਨਿਸਟਾਂ ਨੇ ਧਰਮ ਨੂੰ ਨੱਪੀ ਰੱਖਣ ਵਾਸਤੇ ਯਤਨ ਕੀਤੇ ਪਰੰਤੂ ਅੱਜ ਧਰਮ ਸੋਵੀਅਤ ਰਾਜਾਂ 'ਚ ਤੇਜ਼ੀ ਨਾਲ ਵਧ-ਫੁਲ ਰਿਹੈ।

ਭਾਰਤ ਵਿਚ ਜੁਗਤਵਾਦ ਨੇ ਲੋਕਾਂ ਦੁਆਰਾ ਪਰਮਾਤਮਾ ਦੀ ਪੂਜਾ ਦੇ ਢੰਗ ਨੂੰ ਬਦਲ ਦਿੱਤਾ ਹੈ। ਪਰਮਾਤਮਾ ਕਾਰਜ-ਸਥਲ 'ਤੇ ਹੈ ਅਤੇ ਲੋਕ ਔਨ-ਲਾਈਨ ਪੂਜਾ ਭੇਟ ਪਏ ਕਰਦੇ ਹਨ। ਧਾਰਮਿਕ ਸੇਵਾਵਾਂ ਔਨ-ਲਾਈਨ 'ਤੇ ਹਨ। ਚਾਹੇ ਇਹ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਗੁਰਬਾਣੀ ਕੀਰਤਨ ਹੈ ਜਾਂ ਸਿੱਧੀਵਿਨਾਯਕ, ਕਾਂਸ਼ੀ ਵਿਸ਼ਵਾਨਾਥ, ਸ਼ਿਰਡੀ ਸਾਈਂ ਬਾਬਾ ਆਦਿ ਜਿਹੇ ਹਿੰਦੂ-ਮੰਦਰਾਂ/ਧਾਰਮਿਕ ਅਸਥਾਨਾਂ ਦੇ ਹਕੀਕੀ ਦਰਸ਼ਨ ਹਨ- ਇਹ ਗੱਲ ਵੱਖਰੀ ਹੈ ਕਿ ਇਹ ਵਿਅਕਤੀ ਨੂੰ ਘੱਟ ਅਨੁਭਵੀ ਬਣਾਉਂਦੈ, ਉਸ ਕੋਲ ਆਤਮ-ਚਿੰਤਨ ਵਾਸਤੇ

** ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੯੯੮*

ਥੋੜ੍ਹਾ ਸਮਾਂ ਰਹਿਣ ਦਿੰਦੈ ਅਤੇ ਅਰਥ ਭਰਪੂਰ ਵਾਰਤਾਲਾਪਾਂ ਨੂੰ ਮੂਲੋਂ ਹੀ ਨਹੀਂ ਰਹਿਣ ਦਿੰਦਾ ਤਦ ਵੀ ਇੰਟਰਨੈੱਟ ਨੇ ਧਰਮ ਨੂੰ ਵਿਅਕਤੀਆਂ ਤਕ ਪਹੁੰਚ ਕਰਨ 'ਚ ਮਦਦ ਕੀਤੀ ਹੈ। ਪਰਮਾਤਮਾ ਵਿਚ ਵਿਸ਼ਵਾਸ ਨਹੀਂ ਘਟਿਆ ਲੇਕਿਨ ਸੰਗਠਿਤ ਧਰਮ ਵਿਰੁੱਧ ਇਕ ਵਧ ਰਿਹਾ ਰੁਝਾਨ ਹੈ। ਕੁਝ ਪ੍ਰਸੰਗਾਂ 'ਚ ਸੰਗਠਿਤ ਧਰਮ ਸਮਾਜ 'ਚ ਇਕ ਨਿੱਗਰ ਸਿਫਤੀ ਤਬਦੀਲੀ ਲਿਆਉਣ ਤੋਂ ਅਸਫਲ ਹੋਇਆ ਹੈ। ਸਿੱਖ ਧਰਮ ਜਾਤ-ਆਧਾਰਿਤ ਵਖਰੇਵੇਂ ਨੂੰ ਨਕਾਰਦਾ ਹੈ ਪਰੰਤੂ ਆਪਾਂ ਸਿੱਖਾਂ ਦੇ ਅੰਦਰ ਜਾਤ-ਪਰੁੱਚੇ ਸਮਾਜ ਨੂੰ ਸਥਾਈ ਬਣਾਉਣ ਵਾਲੇ ਕਾਰਨਾਂ ਤੋਂ ਖਲਾਸੀ ਪਾਉਣ ਦੇ ਅਸੀਂ ਯੋਗ ਨਹੀਂ ਹੋਏ ਹਾਂ। ਬਹੁਤ ਲੋਕਾਂ 'ਚ ਧਾਰਮਿਕ ਵਿਸ਼ਵਾਸ ਦਾ ਵਿਖਾਵਾ ਹੈ ਜਿਨ੍ਹਾਂ ਨੂੰ ਕੋਈ ਖ਼ਬਰ-ਸਾਰ ਹੀ ਨਹੀਂ ਕਿ ਉਨ੍ਹਾਂ ਦਾ ਵਿਸ਼ਵਾਸ ਹੈ ਕੀ ਅਤੇ ਇਹ ਅਜਿਹਾ ਕਿਉਂ ਹੈ। ਵੱਖ-ਵੱਖ ਧਾਰਮਿਕ ਰੀਤਾਂ-ਰਸਮਾਂ ਦਾ ਏਕੀਕਰਣ ਹੋਇਆ ਪਿਐ... ਧਰਮਾਂ/ਵਿਸ਼ਵਾਸ਼ਾਂ ਦਾ ਜੋੜ-ਮੇਲ ਹੋ ਰਿਹਾ ਹੈ ਜਿਸ ਵਿਚ ਲੋਕ ਦੂਸਰੇ ਧਰਮਾਂ ਦੀਆਂ ਕਾਤਰਾਂ ਤੇ ਉਨ੍ਹਾਂ ਦੇ ਟੁਕੜਿਆਂ ਨੂੰ ਲੈ ਕੇ ਆਪਣੇ ਧਰਮ ਵਿਚ ਲਿਆ ਕੇ ਜੋੜ ਰਹੇ ਹਨ ਤੇ ਇਸ ਨੂੰ ਰੂਹਾਨੀਅਤ ਪੁਕਾਰਦੇ ਹਨ। ਦਿਲਚਸਪ ਸੱਚਾਈ ਹੈ ਕਿ ੧੯੬੦ਵਿਆਂ ਵਿਚ ਜਦੋਂ ਅਮਰੀਕੀਆਂ ਨੇ ਸੰਗਠਿਤ ਅਥਾਰਿਟੀ ਦੇ ਸਾਰੇ ਰੂਪਾਂ ਸਮੇਤ ਧਾਰਮਿਕ ਸੱਤਾ (ਬੁਰਾਈ ਤੇ ਭ੍ਰਿਸ਼ਟਾਚਾਰ ਵੇਖ ਕੇ) ਦੇ ਖਿਲਾਫ਼ ਸੰਘਰਸ਼ ਕੀਤਾ ਤਾਂ 'ਰੂਹਾਨੀ' ਸ਼ਬਦ ਉਨ੍ਹਾਂ ਵਾਸਤੇ ਇਕ ਬਦਲ ਪ੍ਰਦਾਨ ਕੀਤੇ ਜਾਣ ਦੇ ਯਤਨ ਵਿਚ ਘੜਿਆ ਗਿਆ ਜਿਹੜੇ ਆਪਣੇ ਆਪ ਨੂੰ ਧਾਰਮਿਕ ਸਮਝਦੇ ਸਨ। ਰੂਹਾਨੀਅਤ ਧਰਮ ਦਾ ਇਕ ਨਿੱਜੀ ਅਤੇ ਵਿਅਕਤੀਕ੍ਰਿਤ ਹੋਇਆ ਰੂਪ ਹੈ ਜੋ ਕਿ ਮੂਲ ਰੂਪ ਵਿਚ ਧਾਰਮਿਕ ਵਿਸ਼ਵਾਸਾਂ ਦਾ ਇਕ ਗੁੱਟ ਹੈ ਪਰੰਤੂ ਇਹ ਧਰਮ ਦੀ ਇਕ ਵਿਅਕਤੀ ਦੀ ਧਾਰਨਾ ਨਾਲ ਪ੍ਰੋਇਆ ਗਿਆ।

ਇਹ ਇਕ ਵਧ ਰਿਹਾ ਵਿਸ਼ਵਾਸ ਹੈ ਕਿ ਰੂਹਾਨੀ ਯਾਤਰਾ ਅੰਦਰੋਂ ਸ਼ੁਰੂ ਹੁੰਦੀ ਹੈ। ਇਹ ਸਿੱਖੀ ਦਾ ਅੰਤਹਕਰਣ ਰੂਪ ਸੁਨੇਹਾ ਹੈ ਜੋ ਕਿ ਬੇਅਰਥ ਰੀਤਾਂ-ਰਸਮਾਂ ਨੂੰ ਅਤੇ ਪੁਜਾਰੀਵਾਦ ਨੂੰ ਨਕਾਰਦੀ ਹੈ ਜਿਹੜਾ ਸੁਨੇਹਾ ਕਿ ਉਨ੍ਹਾਂ (ਸਿੱਖਾਂ) ਵਾਸਤੇ ਲੋੜੀਂਦਾ ਹੈ ਅਤੇ ਉਸ ਆਤਮਾ ਦੇ ਰਾਹੀਂ ਜੋ ਅਸਾਂ ਸਭਨਾਂ ਵਿਚ ਨਿਵਾਸ ਕਰਦੀ ਹੈ ਉਚੇਰੀ ਸ਼ਕਤੀ/ਪਰਮਾਤਮਾ ਨਾਲ ਹਰੇਕ ਜਗਿਆਸੂ ਦਾ ਸਿੱਧਾ ਸੰਬੰਧ ਬਣਾਉਂਦਾ ਹੈ। ਇਕ ਵਿਅਕਤੀ ਨੂੰ ਆਪਣੇ ਰੂਹਾਨੀ ਵਿਕਾਸ-ਵਿਗਾਸ ਵਾਸਤੇ ਯਤਨ ਕਰਨਾ ਪੈਂਦਾ ਹੈ, ਇਹ ਕਰਨ ਤੋਂ ਬਗ਼ੈਰ ਨਹੀਂ ਰਿਹਾ ਜਾ ਸਕਦਾ। ਸਿੱਖ ਸਮੁਦਾਇ ਅੰਦਰ ਪਤਿਤਾਂ ਦੀ ਵਧ ਰਹੀ ਗਿਣਤੀ ਅਜਿਹੀ ਹੈ ਜੋ ਕਿ ਰੂਹਾਨੀਅਤ ਅੰਦਰ ਟੇਕ ਲੈਂਦੇ ਹਨ ਅਤੇ ਆਪਣੇ ਆਪ ਨੂੰ ਮਨ-ਆਤਮਾ ਤੋਂ ਡੂੰਘੇ ਸਿੱਖ ਪੁਕਾਰਦੇ ਹਨ! ਪਰੰਤੂ ਧਰਮ ਦਾ ਖਾਲਸਪਣ ਉਨ੍ਹਾਂ ਨੌਜਵਾਨ ਸਿੱਖਾਂ ਦੁਆਰਾ ਅੱਗੇ ਲਿਜਾਇਆ ਜਾਵੇਗਾ ਜਿਨ੍ਹਾਂ ਨੇ ਸਾਡੇ ਮਹਾਨ ਗੁਰੂ ਸਾਹਿਬਾਨ ਦੇ ਸੁਨੇਹੇ ਨੂੰ ਸਮਝਣ ਵਾਸਤੇ ਭਰਪੂਰ ਯਤਨ ਕੀਤੇ ਹਨ ਅਤੇ

ਜੋ ਜ਼ਿੰਦਗੀ ਨੂੰ ਉਨ੍ਹਾਂ ਅਸੂਲਾਂ ਦੇ ਅਨੁਰੂਪ ਜਿਊਣ ਦਾ ਹੌਂਸਲਾ ਰੱਖਦੇ ਹਨ ਜੋ ਕਿ ਉਨ੍ਹਾਂ ਨੂੰ ਭੀੜ ਵਿਚ ਨਿਖੇੜਵੇਂ ਰੂਪ 'ਚ ਖੜ੍ਹੇ ਕਰਦੇ ਹਨ।

ਦੂਜੇ ਬੰਨੇ ਆਪਾਂ ਦੂਜਿਆਂ ਦੇ ਧਰਮ ਪ੍ਰਤੀ ਵਧ ਰਹੀ ਅਸਹਿਣਸ਼ੀਲਤਾ ਨੂੰ ਵੀ ਪਏ ਵੇਖਦੇ ਹਾਂ। ਕਈ ਵਾਰ ਤਾਂ ਇਹ ਅਸਹਿਣਸ਼ੀਲਤਾ ਮੂਲਵਾਦ ਦੀ ਅਖੀਰਲੀ ਹੱਦ ਤਕ ਵੀ ਜਾ ਪੁੱਜਦੀ ਹੈ। ਤੇਜ਼ੀ ਨਾਲ ਹੋ ਰਹੀ ਟੁੱਟ-ਭੱਜ ਸਮਾਜ ਵਾਸਤੇ ਇਕ ਅਜਿਹੇ ਢੰਗ ਵਿਚ ਕਾਰਜ ਕਰਨਾ ਵਧੇਰੇ ਔਖਾ ਕਰ ਦੇਵੇਗੀ ਜਿਹੜਾ ਸਮਾਜ ਕਿ ਵਿਚਾਰਾਂ ਦੇ ਪ੍ਰਗਟਾਵੇ ਦੀ ਪੂਰੀ ਸੁਤੰਤਰਤਾ ਦੀ ਆਗਿਆ ਦਿੰਦਾ ਹੈ ਅਤੇ ਫਿਰ ਵੀ ਸਾਰੇ ਧਾਰਮਿਕ ਸਮੂਹਾਂ ਨੂੰ ਖਿਆਲ 'ਚ ਰੱਖਣ ਦੀਆਂ ਸੰਵੇਦਨਾਵਾਂ ਰੱਖਦਾ ਹੈ। ਆਉਂਦੇ ਦਹਾਕਿਆਂ 'ਚ ਸਰਕਾਰ ਨੇ ਧਾਰਮਿਕ ਬਹਿਸਾਂ 'ਚ ਵਧੇਰੇ ਉਲਝ ਜਾਣਾ ਹੈ ਅਤੇ ਨਿੱਜੀ ਸੁਤੰਤਰਤਾ ਦੀ ਕਾਂਟ-ਛਾਂਟ ਹੋਣ ਦੀ ਸੰਭਾਵਨਾ ਹੈ। ਗਿਆਨ ਦੇ ਯੁੱਗ ਵਿਚ ਧਰਮ ਦੀ ਵਿਆਖਿਆ ਕਰਨ ਲਈ ਵਿਵੇਕ ਅਤੇ ਦਲੀਲ ਨੂੰ ਵਰਤਣ ਵਾਸਤੇ ਮੰਗ ਵਧ ਰਹੀ ਹੈ। ਇਹ ਵਿਸ਼ਲੇਸ਼ਣਾਤਮਕ ਨਜ਼ਰੀਆ ਧਰਮ ਅੰਦਰਲੇ ਕੁਝ ਅਮਲ-ਵਿਹਾਰਾਂ ਨੂੰ ਅਤੇ ਉਨ੍ਹਾਂ ਨੂੰ ਜੋ ਕਿ ਆਪਣੇ ਧਰਮ ਵਿਚ ਬਿਨਾਂ ਕਿੰਤੂ-ਪਰੰਤੂ ਕਰਨ ਦੇ ਵਿਸ਼ਵਾਸ ਕਰਦੇ ਹਨ 'ਮੂਲਵਾਦੀ' ਗਰਦਾਨੇ ਜਾਣ ਨੂੰ ਰੱਦ ਕਰਦਾ ਹੈ! ਧਾਰਮਿਕ ਮੂਲਵਾਦ ਦੀ ਚੰਗਿਆਈ ਅਤੇ ਸ਼ੁੱਧਤਾ ਵਾਸਤੇ ਆਪਣੀ ਅੰਦਰੂਨੀ ਇੱਛਾ ਤਾਂ ਹੈ ਹੀ। ਇਹ ਗੱਲ ਅਲੱਗ ਹੈ ਕਿ ਆਪਣੇ ਸਭ ਤੋਂ ਵੱਧ ਗ਼ਲਤ ਵਰਣਨ ਕੀਤੇ ਜਾਂਦੇ ਰੂਪ ਵਿਚ ਇਹ ਲੋਕਾਂ ਦੇ ਆਪਣੇ ਉਨ੍ਹਾਂ ਸਾਥੀ ਮਨੁੱਖ-ਮਾਤਰਾਂ ਦੇ ਖਿਲਾਫ਼ ਕਰ ਦਿੰਦਾ ਹੈ ਜੋ ਕਿ ਵੱਖਰੇ ਧਰਮ, ਵੱਖਰੇ ਨੈਤਿਕ ਸਮੂਹ ਜਾਂ ਲਿੰਗ-ਵਰਗ ਰੱਖਦੇ ਹੁੰਦੇ ਹਨ। ਇਹ ਗੱਲ ਇਸਲਾਮ ਅਤੇ ਈਸਾਈ ਧਰਮ ਵਾਲਿਆਂ ਸੰਬੰਧੀ ਖਾਸ ਤੌਰ 'ਤੇ ਸੱਚੀ ਹੈ ਜਿੱਥੇ ਕਿ ਦੂਜਿਆਂ ਨੂੰ ਆਪਣੇ ਧਰਮ ਦੇ ਦਾਇਰੇ 'ਚ ਲਿਆਉਣਾ ਉਨ੍ਹਾਂ ਦੇ ਧਰਮ ਦੇ ਵਿਸ਼ਵਾਸ ਦਾ ਹਿੱਸਾ ਬਣਿਆ ਪਿਆ ਹੈ। ਇਸ ਕਰਕੇ ਸੂਖ਼ਮ ਪੱਧਰ 'ਤੇ ਧਾਰਮਿਕ ਸਮੂਹਾਂ ਵਿਚਕਾਰ ਖਿੱਚੋਤਾਣ ਜਾਰੀ ਰਹਿਣੀ ਹੈ।

ਧਰਮ ਅੰਤਰਰਾਸ਼ਟਰੀ ਰਾਜਨੀਤੀ ਵਿਚ ਆਪਣਾ ਹਿੱਸਾ ਨਿਰੰਤਰ ਖੇਡਦਾ ਰਹੇਗਾ। ਇਸਲਾਮੀ ਸੰਸਾਰ ਦੀਆਂ ਕਈ ਰਾਜਨੀਤਿਕ ਲਹਿਰਾਂ ਉਨ੍ਹਾਂ ਦੇ ਧਾਰਮਿਕ ਵਿਸ਼ਵਾਸਾਂ 'ਤੇ ਆਧਾਰਿਤ ਹਨ। ਸੰਯੁਕਤ ਰਾਜਾਂ ਵਿਚ *ਧਰਮ* 'ਵਿਸ਼ਵਾਸਾਂ ਦੇ ਈਸਾਈਅਤ ਦੇ ਰਾਹ' ਦਾ ਅਰਥ ਦਿੰਦਾ ਹੈ। ਇਹ ਇਕ ਕਠੋਰ ਤੱਥ ਹੈ ਕਿ ਪੱਛਮ ਇਸ ਤੋਂ ਇਨਕਾਰ ਕਰਨ ਦੀ ਚੋਣ ਕਰਦਾ ਹੈ। ਪੱਛਮੀ ਸੰਸਾਰ ਨਾਲ ਸੰਬੰਧਿਤ ਦੇਸ਼ਾਂ ਅਨੁਸਾਰ ਧਰਮ ਨੂੰ ਰਾਜਨੀਤੀ ਤੋਂ ਅਲੱਗ ਕਹਿਣਾ ਰਾਜਨੀਤਿਕ ਤੌਰ 'ਤੇ ਸਹੀ ਹੈ। ਪੱਛਮੀ ਦੁਨੀਆਂ ਵਿਚ ਧਰਮ ਨੂੰ ਰਾਜਨੀਤੀ ਤੋਂ ਅਲੱਗ ਕਰਨ ਦੀ ਧਾਰਨਾ ਇਸ ਨੂੰ ਧਾਰਮਿਕ ਘੱਟ-ਗਿਣਤੀ ਲੋਕਾਂ ਨਾਲ ਟਕਰਾਉ ਦੇ ਅਖੀਰਲੇ ਸਿਰੇ 'ਤੇ ਲਿਜਾ ਰਹੀ ਹੈ ਜਿਹੜੇ ਲੋਕ ਆਪਣੇ ਧਾਰਮਿਕ ਵਿਸ਼ਵਾਸਾਂ ਦਾ ਅਮਲ ਕਰਨ ਦੇ ਹੱਕ 'ਚ ਸੀਨਾ

ਤਾਣ ਕੇ ਖੜ੍ਹਦੇ ਹਨ। ਅਮਰੀਕੀ ਰਾਜਾਂ ਅਤੇ ਯੂਰਪ ਵਿਚ ਸਿੱਖ ਇਸ ਨੀਤੀ ਦਾ ਗ੍ਰਾਸ ਬਣਦੇ ਹਨ। ਇਸ ਨੀਤੀ ਨੂੰ ਫਰਾਂਸ ਨੇ ਮੁਸਲਮਾਨ ਸਕੂਲੀ ਵਿਦਿਆਰਥਣਾਂ ਨੂੰ ਨੀਲੇ ਸਕਾਰਫ ਬੰਨ੍ਹਣ ਤੋਂ ਮਨ੍ਹਾਂ ਕਰਦਿਆਂ ਕੀਤੀ। ਸਿੱਖ ਮੁੰਡਿਆਂ ਨੂੰ ਸਾਬਤ ਸੂਰਤ ਕੇਸਾਂ ਸਹਿਤ ਅਤੇ ਦਸਤਾਰ ਸਜਾ ਕੇ ਆਉਣ ਤੋਂ ਮਨ੍ਹਾਂ ਕਰਦੇ ਕਾਨੂੰਨ ਦੀ ਮਾਰ ਥੱਲੇ ਲਿਆਂਦਾ ਗਿਆ। ਗੱਲ ਇਸ ਤੋਂ ਵੀ ਅਗਾਂਹ ਗਈ ਹੈ— ਬਾਲਗ ਸਿੱਖ ਪੁਰਸ਼ਾਂ ਦੇ ਡਰਾਈਵਿੰਗ ਲਾਈਸੈਂਸ ਵਾਸਤੇ ਅਣਕੱਜੇ ਸਿਰ ਸਹਿਤ ਫੋਟੋ ਲਵਾਉਣ ਨੂੰ ਲਾਗੂ ਕਰਦਿਆਂ ਉਨ੍ਹਾਂ ਦਾ ਵੱਡਾ ਸ਼ਖ਼ਸੀ ਅਪਮਾਨ ਕੀਤਾ ਗਿਆ ਹੈ। ਸੁਰੱਖਿਆ ਅਮਲਾਂ ਦੇ ਬਹਾਨੇ ਅਮਰੀਕਾ ਤੇ ਯੂਰਪ ਦੇ ਹਵਾਈ ਅੱਡਿਆਂ 'ਤੇ ਸਿੱਖ ਦਸਤਾਰ ਨੂੰ ਤਲਾਸ਼ੀ ਦਾ ਮਾਧਿਅਮ ਇਕ ਅਜਿਹੇ ਢੰਗ ਵਿਚ ਬਣਾਇਆ ਜਾ ਰਿਹਾ ਹੈ ਜੋ ਕਿ ਸਿੱਖਾਂ ਦੇ ਧਾਰਮਿਕ ਵਿਸ਼ਵਾਸਾਂ ਨੂੰ ਸੱਟ ਮਾਰਦਾ ਹੈ। ਧਾਰਮਿਕ ਵਿਸ਼ਵਾਸਾਂ ਦੀ ਅਜ਼ਾਦੀ ਦੇ ਅਧਿਕਾਰ ਦਾ ਸਵਾਲ ਬਨਾਮ ਸੁਰੱਖਿਆ ਮਾਮਲੇ ਸਾਡੇ ਸਮਿਆਂ ਦੀ ਇਕ ਨਵੀਂ ਚੁਣੌਤੀ ਹੈ। ਸੁਰੱਖਿਆ ਅਤੇ ਦਹਿਸ਼ਤਵਾਦ ਖਿਲਾਫ਼ ਲੜਾਈ ਦੀ ਆੜ ਥੱਲੇ ਲੋਕਾਂ ਦੀ ਧਾਰਮਿਕ ਅਜ਼ਾਦੀ ਦੀ ਸੱਤਾਧਾਰੀਆਂ ਦੁਆਰਾ ਕਾਂਟ-ਛਾਂਟ ਕੀਤੀ ਜਾ ਰਹੀ ਹੈ ਅਤੇ ਆਉਣ ਵਾਲੇ ਸਮਿਆਂ 'ਚ ਇਸ ਨੇ ਹੋਰ ਵਧਣਾ ਹੈ।

ਸਾਰੇ ਸੰਸਾਰ ਵਿਚ ਇਸ ਪੱਛਮੀ ਵਿਸ਼ਵਾਸ ਨੂੰ ਪ੍ਰਚਾਰਿਆ-ਪ੍ਰਸਾਰਿਆ ਜਾ ਰਿਹਾ ਹੈ ਕਿ ਧਰਮ ਨੂੰ ਘਰ ਦੀ ਚਾਰ-ਦੀਵਾਰੀ ਦੇ ਅੰਦਰ ਬੱਝ ਕੇ ਰਹਿਣਾ ਚਾਹੀਦਾ ਹੈ ਅਤੇ ਜਨਤਕ ਰੂਪ ਵਿਚ ਨਜ਼ਰ ਨਹੀਂ ਆਉਣਾ ਚਾਹੀਦਾ। ਇਹ ਵਿਸ਼ਵਾਸ ਪੂਰਬੀ ਵਿਸ਼ਵਾਸ ਨਾਲ ਟਕਰਾਉਂਦਾ ਹੈ ਜਿੱਥੇ ਕਿ ਧਰਮ ਨੂੰ ਇਕ ਵਿਅਕਤੀ ਦਾ ਇਕ ਅੰਤਰੀਵ ਤੇ ਸੁਭਾਵਿਕ ਹਿੱਸਾ ਪ੍ਰਵਾਨ ਕੀਤਾ ਜਾਂਦਾ ਹੈ ਅਤੇ ਇਸ ਦੇ ਜਨਤਕ ਪ੍ਰਗਟਾਵੇ ਨੂੰ ਰਾਜਨੀਤਿਕ ਤੌਰ 'ਤੇ ਨਹੀਂ ਰੋਕਿਆ ਜਾਂਦਾ। ਇਕ ਵਧ-ਚੜ੍ਹ ਰਹੇ ਬਹੁਵਾਦੀ ਪੱਛਮੀ ਸਮਾਜ ਵਿਚ ਇਸ ਨਾਲ ਖਿੱਚੋਤਾਣ ਬਣ ਰਹੀ ਹੈ। ਸਿੱਖ ਧਰਮ ਆਪਣੇ 'ਮੀਰੀ-ਪੀਰੀ' ਦੇ ਸਿਧਾਂਤ ਰੂਹਾਨੀ ਅਤੇ ਸੰਸਾਰਿਕ ਸ਼ਕਤੀਆਂ ਦੀ ਸਹਿਹੋਂਦ ਨਾਲ ਇਕ ਬਹੁਵਾਦੀ ਸਮਾਜ ਵਿਚ ਧਰਮ-ਆਧਾਰਿਤ ਖਿੱਚੋਤਾਣ ਨੂੰ ਹੱਲ ਕਰਨ ਦਾ ਰਾਹ ਵਿਖਾਉਂਦਾ ਹੈ। ਇਸ ਦਾ ਅਰਥ ਇਹ ਹੈ ਕਿ ਰਾਜਨੀਤੀ ਨੂੰ ਨੈਤਿਕਤਾ ਨਾਲ ਇਕ ਸੁਰਤਾਲ ਕਰਨਾ ਹੈ ਅਤੇ ਧਰਮ ਨਾਲ ਨਿਆਂ ਨੂੰ ਜੋੜਨਾ ਹੈ। ਸਿੱਖ ਮਤ ਦੂਜਿਆਂ ਦੇ ਧਰਮ ਵਿਸ਼ਵਾਸ ਨੂੰ ਗੈਰ-ਨਿਰਖ-ਪਰਖ ਵਾਲੇ ਢੰਗ ਵਿਚ ਪ੍ਰਵਾਨ ਕਰਦਿਆਂ ਸਾਰੇ ਧਰਮਾਂ ਦੇ ਸਾਂਝੇ ਤੱਤ ਪਰਮਾਤਮਾ ਵਿਚ ਭਰੋਸੇ ਦੀ ਸਲਾਹੁਤਾ ਕਰਨ ਦੁਆਰਾ ਰਾਹ ਵਿਖਾਉਂਦਾ ਹੈ। ਸਿੱਖ ਧਰਮ ਦੁਨੀਆਂ ਵਿਚ ਇਕ ਵਿਲੱਖਣਤਮ ਮਿਸਾਲ ਹੈ ਜਿੱਥੇ ਕਿ ਇਸ ਦੇ ਗੁਰੂ ਜੀ ਇਕ ਗ਼ੈਰ-ਸਿੱਖ ਧਰਮ ਦੀ ਧਾਰਮਿਕ ਅਜ਼ਾਦੀ ਵਾਸਤੇ ਸ਼ਹੀਦ ਹੋਏ। ਸ੍ਰੀ ਗੁਰੂ ਨਾਨਕ ਸਾਹਿਬ ਨੇ ਕਰਮਕਾਂਡਵਾਦ ਦੇ ਚਿੰਨ੍ਹ ਵਜੋਂ ਜਨੇਊ ਨੂੰ ਰੱਦ ਕੀਤਾ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਉਨ੍ਹਾਂ ਲੋਕਾਂ ਦੇ ਧਾਰਮਿਕ

ਹੱਕ ਵਾਸਤੇ ਖੜ੍ਹ ਗਏ ਜਿਹੜੇ ਕਿ ਜਨੇਊ ਨੂੰ ਆਪਣੇ ਧਰਮ ਦੇ ਇਕ ਅੰਤਰੀਵ ਸੁਭਾਵਿਕ ਹਿੱਸੇ ਵਜੋਂ ਪਹਿਨਦੇ ਹਨ।

ਸਿੱਖ ਧਰਮ ਅੰਤਰ-ਧਰਮ ਸੰਵਾਦ ਦਾ ਅਗਰਗਾਮੀ ਵੀ ਹੈ। ਸਿੱਖ ਗੁਰੂ ਸਾਹਿਬਾਨ ਵਿਭਿੰਨ ਰੂਹਾਨੀ ਸ਼ਖ਼ਸਾਂ ਨਾਲ ਵਿਚਾਰ-ਚਰਚਾ ਕਰਦੇ ਹਨ ਤੇ ਇਉਂ ਉਨ੍ਹਾਂ ਨੇ ਇਕ ਬਹੁਲਤਾਵਾਦੀ ਅਤੇ ਬਹੁ-ਧਰਮ-ਸਮਾਜ ਵਿਚ ਸਿੱਖ ਧਰਮ ਦੀ ਪ੍ਰਵਾਨਗੀ ਵਿਚ ਯੋਗਦਾਨ ਪਾਇਆ। ਮਜ਼ੇਦਾਰ ਗੱਲ ਹੈ ਕਿ ਇਹ ਅੰਤਰ-ਧਰਮ-ਸੰਵਾਦ ਨੂੰ ਹਿੰਦੂ ਅਤੇ ਮੁਸਲਮਾਨ ਦੋਨਾਂ ਨੂੰ, ਹੀ ਗੁਰੂ ਨਾਨਕ ਦੇਵ ਜੀ ਨੂੰ ਆਪਣੇ ਤੇ ਕੇਵਲ ਆਪਣੇ ਹੀ ਰੂਪ ਵਿਚ ਅਪਣਾਉਣ ਦੀ ਦਿਸ਼ਾ ਵੱਲ ਲੈ ਗਿਆ ਅਤੇ ਸੱਚੀਮੁੱਚੀ ਦੋਨੋਂ ਇਸ ਸਵਾਲ ਉੱਤੇ ਲੜ ਰਹੇ ਹਨ ਕਿ ਉਨ੍ਹਾਂ ਦੇ ਸਰੀਰ ਦਾ ਅੰਤਮ ਸੰਸਕਾਰ ਕਿਸ ਤਰ੍ਹਾਂ ਕੀਤਾ ਜਾਣਾ ਹੈ... ਹਿੰਦੂ ਰੀਤਾਂ ਅਨੁਸਾਰ ਜਾਂ ਮੁਸਲਮਾਨੀ ਰੀਤਾਂ ਅਨੁਸਾਰ! ਅਜੋਕੇ ਸੰਸਾਰ ਵਿਚ ਵਿਚਾਰਾਂ ਤੇ ਵਖਰੇਵਿਆਂ ਸਹਿਤ ਰਹਿਣਾ ਜਾਂ ਜੀਣਾ ਸਿੱਖਣ ਦੁਆਰਾ ਸੰਸਾਰ ਨੂੰ ਇਕ ਸ਼ਾਂਤੀ ਵਾਲਾ ਸਥਾਨ ਬਣਾਉਣ ਵਾਸਤੇ ਅੰਤਰ-ਧਰਮ-ਸੰਵਾਦ ਪ੍ਰਤੀ ਇਕ ਵਧ ਰਿਹਾ ਰੁਝਾਨ ਹੈ।

ਉਨ੍ਹਾਂ ਧਰਮਾਂ ਵਿਚ ਜਿੱਥੇ ਕਿ ਕਿਸੇ ਨੂੰ ਇਕ ਤੋਂ ਦੂਸਰੇ ਧਰਮ ਵਿਚ ਲਿਆਉਣਾ ਉਸ ਧਰਮ ਦਾ ਹਿੱਸਾ ਹੈ ਵੀ ਤਬਦੀਲੀਆਂ ਹਨ। ਈਸਾਈਅਤ ਨੇ ਗ਼ੈਰ-ਗੋਰੇ ਲੋਕਾਂ ਵੱਲ ਰੁਖ਼ ਬਦਲ ਲਿਆ ਹੈ ਅਤੇ ਸਥਾਨਕ ਸਭਿਆਚਾਰਕ ਪਰੰਪਰਾਵਾਂ ਦੇ ਰੰਗਾਂ ਨੂੰ ਜੋ ਕਿ ਖਾਲਸ ਈਸਾਈਅਤ ਤੋਂ ਵੱਖਰੇ ਹਨ ਗ੍ਰਹਿਣ ਕਰ ਲਿਆ ਹੈ। ਧਰਮ ਵਿਚ ਆਈ ਜਨਅੰਕੜੇ ਦੀ ਤਬਦੀਲੀ ਨੇ ਕਬੀਲਾਈ ਧਰਮਾਂ ਉੱਪਰ ਅਸਰ ਪਾਇਆ ਹੈ ਅਤੇ ਉਹ ਪਤਨ ਉੱਪਰ ਹਨ। ਪੰਜਾਬ ਵਿਚ ਕੋਈ ਈਸਾਈਅਤ ਦੇ ਰੂਪ ਨੂੰ ਵੇਖ ਸਕਦਾ ਹੈ ਜੋ ਕਿ ਸਪਸ਼ਟ ਰੂਪ ਵਿਚ ਵਧੇਰੇ ਪ੍ਰਭਾਵੀ ਸਿੱਖ ਧਾਰਮਿਕ ਅਮਲਾਂ ਤੋਂ ਪ੍ਰਭਾਵਿਤ ਹਨ। ਇਸਲਾਮ ਦੀ ਵਾਧਾ ਦਰ ਸਮਾਜਿਕ ਰੂਪ ਵਿਚ ਹੈ, ਸੰਯੁਕਤ ਰਾਸ਼ਟਰ ਸੰਘ ਦੇ ਹਜ਼ਾਰ ਵਰ੍ਹੇ ਦੇ ਨਿਸ਼ਾਨਿਆਂ ਨੇ ਇਸਤਰੀ ਸ਼ਕਤੀਕਰਣ ਵਾਸਤੇ ਮੰਚ ਤਿਆਰ ਕਰ ਦਿੱਤਾ ਹੈ। ਇਕ ਸੌ ਇਕਾਨਵੇਂ ਦੇਸ਼ ਇਸ ਤੱਥ ਨਾਲ ਸਹਿਮਤ ਹੋ ਚੁੱਕੇ ਹਨ ਕਿ ਜੀਵਨ ਵਿਚ ਸਾਵਾਂ ਤੋਲ ਭਾਲਣ ਅਤੇ ਸੁਖ-ਸ਼ਾਂਤੀ ਸਥਾਪਿਤ ਕਰਨ ਦੀ ਕੁੰਜੀ ਸੰਸਾਰ ਵਿਚ ਇਸਤਰੀਆਂ ਦੇ ਰੋਲ ਨੂੰ ਵਧਾਵਾ ਦੇਣਾ ਹੈ। ਇਸ ਨੇ ਧਰਮ ਅੰਦਰ ਨਾਰੀਤਵ ਨੂੰ ਸਤਿਕਾਰ ਦੇਣ ਦੇ ਅਸੂਲ ਨੂੰ ਬਲ ਜਾਂ ਵੇਗ ਦਿੱਤਾ ਹੈ। ਕਿਉਂ ਜੋ ਧਰਮ ਨੂੰ ਇਸਤਰੀਆਂ ਨੂੰ ਸਮਾਜਿਕ ਤੌਰ 'ਤੇ ਦਬਾ ਕੇ ਰੱਖਣ ਵਾਸਤੇ ਵਰਤਿਆ ਗਿਆ ਹੈ ਇਸ ਕਰਕੇ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਜਦੋਂ ਅਮਰੀਕਾ ਵਿਚ ਇਸਤਰੀਆਂ ਦੇ ਹੱਕਾਂ ਵਾਸਤੇ ਲਹਿਰ ਚੱਲੀ ਤਾਂ ਵੋਟ ਦੇਣ ਦੇ ਅਧਿਕਾਰ ਹਿਤ ਸਰਗਰਮੀ ਨਾਲ ਕਾਰਜ ਕਰਨ ਵਾਲੀ ਕਾਰਜਕਰਤਾ ਐਲਿਜ਼ਾਬੈਥ ਸਟੈਨਟੋਨ ਨੇ ਗੱਲਾਂ 'ਚੋਂ ਜੋ ਇਕ ਗੱਲ ਕੀਤੀ ਉਹ ਸੀ ਬਾਈਬਲ ਦਾ ਨਾਰੀਕਰਣ!! ਇਕ ਦੁਨੀਆਂ ਵਿਚ

ਧਰਮ ਇਸਤਰੀਤਵ ਵਾਲੀ ਰੂਹਾਨੀਅਤ ਪ੍ਰਤੀ ਵਧੇਰੇ ਸੰਵੇਦਨਸ਼ੀਲ ਬਣ ਰਿਹਾ ਹੈ ਜਿੱਥੇ ਘਰਾਂ ਦੇ ਮੁਖੀਏ ਜ਼ਰੂਰੀ ਰੂਪ ਵਿਚ ਪੁਰਸ਼ ਨਹੀਂ ਹੋ ਸਕਦੇ। ਇੱਥੋਂ ਤਕ ਕਿ ਧਰਮਾਂ ਵਿਚ ਵੀ ਪ੍ਰੋਹਿਤਮੁਖੀ ਯੋਗਦਾਨ ਵਿਚ ਵੀ ਇਕ ਵਧਾਵਾ ਹੈ ਜਿੱਥੇ ਇਹ ਪੂਰਬਲੇ ਸਮੇਂ ਵਿਚ ਪ੍ਰਵਾਨ ਨਹੀਂ ਸੀ। ਸਿੱਖ ਧਰਮ ਵਿਚ ਤੀਸਰੇ ਗੁਰੂ, ਸ੍ਰੀ ਗੁਰੂ ਅਮਰਦਾਸ ਜੀ ਨੇ ਧਾਰਮਿਕ ਸਿੱਖਿਆ ਦੇ ੨੨ ਕੇਂਦਰ ਕਾਇਮ ਕਰਨ ਸਮੇਂ ਬੀਬੀਆਂ ਨੂੰ ਯੋਗ ਨੁਮਾਇੰਦਗੀ ਪ੍ਰਦਾਨ ਕੀਤੀ। ਅੱਜ ਵੀ ਤਾਂ ਹਰੇਕ ਗੁਰਦੁਆਰਾ ਸਾਹਿਬ ਵਿਚ ਸਿੱਖ ਇਸਤਰੀਆਂ ਨੇ ਆਪਣਾ ਇਕ ਅਜਿਹਾ ਸਮੂਹ ਬਣਾਇਆ ਹੋਇਆ ਹੈ ਜਿੱਥੇ ਉਹ ਸੰਗਤੀ ਰੂਪ ਵਿਚ ਗੁਰਬਾਣੀ ਉਚਾਰਣ ਕਰਦੀਆਂ ਤੇ ਕੀਰਤਨ ਕਰਦੀਆਂ ਹਨ। ਉਹ ਕੋਈ ਕਾਰੋਬਾਰੀ ਮਹੰਤਣੀਆਂ ਨਹੀਂ, ਸਗੋਂ ਸਰਬ ਸਧਾਰਨ ਗ੍ਰਿਹਸਥੀ ਚਲਾਉਣ ਵਾਲੀਆਂ, ਗੁਰਬਾਣੀ ਪ੍ਰਤੀ ਭਗਤੀ-ਭਾਵਨਾ ਅਤੇ ਗੁਰਬਾਣੀ ਦੇ ਗਿਆਨ ਨਾਲ ਵਰੋਸਾਈਆਂ ਹੋਈਆਂ ਇਸਤਰੀਆਂ ਹਨ। ਕੋਈ ਵੇਖ ਸਕਦਾ ਹੈ ਕਿ ਪੱਛਮ ਵਿਚ ਇਸਤਰੀਆਂ ਦੇ ਸ਼ਕਤੀਕਰਣ ਵਾਸਤੇ ਲਹਿਰ ਦਾ ਅਸਰ ਪੱਛਮੀ ਦੇਸ਼ਾਂ ਵਿਚ ਜੰਮੇ ਤੇ ਪਲੇ ਸਿੱਖ ਮੁੰਡਿਆਂ ਉੱਪਰ ਹੈ। ਨੌਜਵਾਨ ਸਿੱਖ ਕੁੜੀਆਂ ਲਿੰਗ ਸਮਾਨਤਾ ਦੇ ਚਿੰਨ੍ਹ ਦੇ ਤੌਰ 'ਤੇ ਦਸਤਾਰ ਸਜਾ ਰਹੀਆਂ ਹਨ ਜੋ ਕਿ ਪੂਰਬ ਵਿਚ ਪੁਰਸ਼ ਵਿਸ਼ੇਸ਼ ਅਧਿਕਾਰ ਹੈ! ਇਕ ਵਧ ਰਹੀ ਭਾਵਨਾ ਹੈ ਕਿ ਆਪਣੀਆਂ ਦਸਤਾਰਾਂ ਅਤੇ ਦਾਹੜੀ ਸਹਿਤ ਸਿੱਖ ਪੁਰਸ਼ ਅਲੱਗ ਦਿੱਸਦੇ ਹਨ। ਕਿਹੜੀ ਗੱਲ ਹੈ ਜੋ ਕਿ ਸਿੱਖ ਔਰਤ ਦੀ ਨਿਖੇੜਵੀਂ ਸਰੀਰਿਕ ਪਛਾਣ ਦੀ ਰਚਨਾ ਕਰਦੀ ਹੈ? ਸਿੱਖ ਇਸਤਰੀਆਂ ਭੀੜ ਦਾ ਹਿੱਸਾ ਬਣ ਜਾਂਦੀਆਂ ਹਨ ਜਾਂ ਆਪਣੀ ਪਛਾਣ ਗੁਆਉਂਦੀਆਂ ਹੋਈਆਂ ਇਸ ਵਿਚ ਖਪ ਜਾਂਦੀਆਂ ਹਨ। ਨੌਜਵਾਨ ਸਿੱਖ ਇਸਤਰੀਆਂ ਨਿਖੇੜਵੀਂ ਸਿੱਖ-ਪਛਾਣ ਦੇ ਚਿੰਨ੍ਹ ਵਜੋਂ ਵੀ ਦਸਤਾਰ ਪਹਿਨ ਰਹੀਆਂ ਹਨ। ਇਹ ਇਕ ਨਵਾਂ ਵਿਕਾਸ ਹੈ ਕਿਉਂਕਿ ਪੂਰਬ ਵਿਚ ਜਿੱਥੇ ਸਿੱਖੀ ਦਾ ਮੁੱਢ ਬੱਝਾ ਸਿੱਖਾਂ ਦੇ ਇਕ ਵਰਗ ਨੂੰ ਛੱਡ ਕੇ ਇਸਤਰੀਆਂ ਦੇ ਦਸਤਾਰਾਂ ਸਜਾਉਣ ਦੀ ਕੋਈ ਪਰੰਪਰਾ ਨਹੀਂ। ਹੁਣੇ-ਹੁਣੇ ਕੁਝ ਸੰਪਰਦਾਵਾਂ ਨੇ ਸਿੱਖ ਇਸਤਰੀਆਂ ਨੂੰ ਹਰ ਵੇਲੇ ਕੱਪੜੇ ਦੇ ਇਕ ਟੁਕੜੇ ਨਾਲ ਆਪਣੇ ਸਿਰ ਨੂੰ ਢੱਕ ਕੇ ਰੱਖਣ ਅਤੇ ਇਸ ਦੇ ਉੱਪਰ ਇਕ 'ਚੁੰਨੀ' ਲੈ ਕੇ ਰੱਖਣ ਵਾਸਤੇ ਉਤਸ਼ਾਹਿਤ ਕਰਨਾ ਸ਼ੁਰੂ ਕੀਤਾ ਹੈ।

ਇਸਤਰੀਆਂ ਦੇ ਸ਼ਕਤੀਕਰਣ ਜਾਂ ਸ਼ਕਤੀ ਗ੍ਰਹਿਣ ਕਰ ਲੈਣ ਅਤੇ ਨਵੀਆਂ ਜੁਗਤਾਂ ਦੀ ਆਮਦ ਨੇ ਨਵੇਂ ਮਸਲੇ ਚੁੱਕ ਲਏ ਹਨ ਜੋ ਕਿ ਸੰਗਠਿਤ ਧਰਮ ਨੂੰ ਇਕ ਵੰਗਾਰ ਹਨ।

ਇੰਟਰਨੈੱਟ ਅਤੇ ਸੈਟੇਲਾਈਟ ਜਿਹੀ ਜੁਗਤ ਨੇ ਟੀ.ਵੀ. ਦਾ ਵਪਾਰੀਕਰਣ ਕਰ ਦਿੱਤਾ ਹੈ ਅਤੇ ਨਾਲ ਹੀ ਧਰਮ ਨੂੰ ਜਗਿਆਸੂ ਦੇ ਕੋਲ ਵੀ ਲਿਆਂਦਾ ਹੈ। ਟੀ.ਵੀ. 'ਤੇ ਸਵੇਰੇ ਸਵੱਖਤੇ ਦੀਆਂ ਘੜੀਆਂ ਧਰਮ ਅਤੇ ਰੂਹਾਨੀਅਤ 'ਤੇ ਅਸੰਖਾਂ ਹੀ

ਵਕਤਾਵਾਂ ਨੂੰ ਸਮਰਪਿਤ ਹਨ। ਇਸ ਉੱਪਰ ਔਰਤ ਵਕਤਾਵਾਂ ਦੀ ਵੀ ਗਿਣਤੀ ਵਧ ਰਹੀ ਹੈ। ਇਸ ਨਾਲ ਬਦਲਵੇਂ ਰੂਪ ਵਿਚ ਅਖੌਤੀ ਰੂਹਾਨੀ ਆਗੂਆਂ ਦਾ ਖੁੰਬਾਂ ਦੀ ਤਰ੍ਹਾਂ ਸਾਹਮਣੇ ਆਉਣਾ ਵੀ ਵਾਪਰਿਆ ਹੈ। ਵਿਅਕਤੀਆਂ ਦਾ ਧਰਮ ਕੋਈ ਵੀ ਹੋਵੇ ਉਨ੍ਹਾਂ ਕੋਲ ਧਾਰਮਿਕ ਸਥਿਤੀ-ਗਿਆਨ ਅਰਥਾਤ ਜਾਣਕਾਰੀ ਦਾ ਇਕ ਭੰਡਾਰ ਹੈ। ਪੰਜਾਬ ਅੰਦਰ ਡੇਰਾਵਾਦ ਖੁੰਬਾਂ ਦੀ ਤਰ੍ਹਾਂ ਆ ਗਿਆ ਹੈ। ਧਾਰਮਿਕ ਲੋਕਾਂ ਦੇ ਭੇਖ ਅੰਦਰ ਕਈ ਧੱਕੜਸ਼ਾਹ ਲੋਕਾਂ ਨੇ ਧਰਮ ਨੂੰ ਇਕ ਵਪਾਰ ਬਣਾ ਲਿਆ ਹੈ।

ਗਿਆਨ ਜੋ ਕਿ ਇੰਨਾ ਸੌਖੀ ਪਹੁੰਚ ਵਿਚ ਆ ਚੁੱਕਾ ਹੈ ਦੀ ਤਾਂ ਕੋਈ ਘਾਟ ਨਹੀਂ। ਉਂਗਲ ਦੇ ਪੋਟੇ ਨਾਲ ਕਲਿਕ ਕਰ/ਕਰਵਾ ਕੇ ਆਦਾਨ-ਪ੍ਰਦਾਨ ਇਕ ਗੱਜ-ਵੱਜ ਕੇ ਕੀਤਾ ਜਾ ਰਿਹਾ ਵਪਾਰ ਹੈ। ਆਪੇ ਬਣੇ ਪ੍ਰਭੂ ਦੇ ਬੰਦਿਆਂ ਦਾ ਪ੍ਰਫੁਲਣ ਹੈ ਜੋ ਕਿ ਦਬਾਉ-ਤਨਾਉ ਨਾਲ ਹਾਰੇ-ਟੁੱਟੇ ਲੋਕਾਂ ਦੀਆਂ ਅਸੁਰੱਖਿਆਵਾਂ ਉੱਪਰ ਘਾਤ ਲਾ ਰਹੇ ਹਨ। ਵਿਕਸਿਤ ਸੰਸਾਰ ਵਿਚ ਵਧ ਰਹੀ ਅਲਹਿਦਗੀ ਅਤੇ ਅਣਵਿਕਸਿਤ ਦੇਸ਼ਾਂ ਵਿਚ ਵਿੱਦਿਆ ਦੀ ਘਾਟ ਲੋਕਾਂ ਨੂੰ ਗੁਰੱਪਾਂ ਪ੍ਰਤੀ ਬੇਹੱਦ ਤੇਜ਼ ਬਣਾ ਦਿੰਦੀ ਹੈ ਜਿਹੜੇ ਗਰੁੱਪ ਇਕ ਸਮੁਦਾਇ ਨਾਲ ਉਨ੍ਹਾਂ ਦੇ ਸੰਬੰਧ ਦੇ ਕਾਰਨ ਉਨ੍ਹਾਂ ਦੀ ਖ਼ਾਹਿਸ਼ ਨੂੰ ਪੂਰਿਆਂ ਕਰਨ ਦਾ ਇਕਰਾਰ ਕਰਦੇ ਹਨ। ਦੌਲਤ ਵਾਸਤੇ ਕਦੇ ਨਾ ਖ਼ਤਮ ਹੋਣ ਵਾਲੀ ਲਾਲਸਾ, ਸਿਹਤ ਮਸਲੇ, ਮੁੰਡੇ ਨੂੰ ਪ੍ਰਾਪਤ ਕਰਨ ਦੀ ਤਮੰਨਾ, ਬੁਰੀ ਨਜ਼ਰ ਜਾਂ ਅਸ਼ੁਭ ਵੇਲਾ ਟਾਲਣ ਦੇ ਤਰੀਕੇ ਲੱਭਣਾ ਲੋਕਾਂ ਨੂੰ ਇਨ੍ਹਾਂ ਅਖੌਤੀ 'ਦੇਉਤਿਆਂ' ਅੱਗੇ ਸਾਹਸਤਹੀਣ ਜਾਂ ਨਿਤਾਣੇ ਬਣਾਉਂਦਾ ਹੈ ਜਿਹੜੇ ਕਿ ਹਰ ਚੀਜ਼ ਦਾ ਸਮਾਧਾਨ ਕਰਨ ਦਾ ਦਾਅਵਾ ਕਰਦੇ ਹਨ। ਪਰੰਪਰਾਗਤ ਧਰਮਾਂ ਵਾਸਤੇ ਚੁਣੌਤੀ ਪਹੁੰਚ ਕਰਨ ਲਈ ਵਫ਼ਾਦਾਰ ਹੋਣ ਵਿਚ ਅਤੇ ਉਨ੍ਹਾਂ ਨੂੰ ਸੰਬੰਧਿਤ ਹੋਣ ਦਾ ਤੇ ਸੰਬੰਧ ਸਿਰਜਣ ਦਾ ਅਹਿਸਾਸ ਦੇਣ 'ਚ ਪਈ ਹੈ। ਲੋਕ ਉਸ ਸੰਪਰਦਾ ਵੱਲ ਖਿੱਚੇ ਜਾਂਦੇ ਹਨ ਜੋ ਇਕ ਚੰਗੇਰੇ ਭਵਿੱਖ ਦੀ ਆਸ ਬੰਨ੍ਹਾਉਂਦੀ ਹੈ।

ਗ਼ੈਰ-ਧਾਰਮਿਕ ਵਿਅਕਤੀਆਂ ਦਾ ਵੀ ਵਾਧਾ ਹੈ। ਵਿਗਿਆਨ ਤਰਕ ਤੇ ਦਲੀਲ 'ਚ ਪ੍ਰਗਤੀ ਉਨ੍ਹਾਂ ਨੂੰ ਇੰਨਾ ਪ੍ਰਭਾਵਿਤ ਕਰ ਦਿੰਦੀ ਹੈ ਕਿ ਉਨ੍ਹਾਂ ਨੂੰ ਜਿੰਨੀ ਮਰਜ਼ੀ ਵਿਆਖਿਆ ਕਰ ਕੇ ਦੱਸਿਆ ਜਾਵੇ ਉਹ ਕੁਝ (ਰੂਹਾਨੀ ਤੱਤ) ਮੰਨਦੇ ਹੀ ਨਹੀਂ। ਉਨ੍ਹਾਂ ਵਾਸਤੇ ਕਾਬਲੀਅਤ ਹੀ ਮੁੱਖ ਬਲ ਹੈ ਅਤੇ ਉਹ ਮਨੁੱਖ-ਮਾਤਰ ਦੇ ਅੰਤਰੀਵ ਪੱਖ ਨੂੰ ਪੂਰੀ ਤਰ੍ਹਾਂ ਅੱਖੋਂ-ਪਰੋਖੇ ਕਰ ਦਿੰਦੇ ਹਨ। ਫਿਰ ਵੀ ਉਨ੍ਹਾਂ 'ਚੋਂ ਬਹੁਤੇ ਇਸ ਤੋਂ ਇਨਕਾਰੀ ਨਹੀਂ ਹੁੰਦੇ ਕਿ ਕੋਈ ਉਚੇਰੀ ਸ਼ਕਤੀ/ਸੱਤਾ ਹੈ ਜੋ ਕਿ ਸ੍ਰਿਸ਼ਟੀ ਨੂੰ ਚਲਾਉਂਦੀ ਹੈ। ਪਰਮਾਤਮਾ ਅਤੇ ਧਰਮ ਕੋਈ ਪੁਰਾਣੇ ਤਾਂ ਨਹੀਂ ਹੋ ਗਏ ਤਦ ਵੀ ਇਸ ਸੰਬੰਧੀ ਸਾਡੀ ਸਮਝਦਾਰੀ ਸਭ ਦੀ ਇਕ ਦੂਜੇ ਤੋਂ ਵੱਖਰੀ ਹੈ।

■

# ਚਾਲੀ ਮੁਕਤੇ

*-ਡਾ. ਰਛਪਾਲ ਸਿੰਘ**

'ਮੁਕਤਾ' ਪਦ ਬਹੁਅਰਥੀ ਹੈ ਜਿਸ ਦੇ ਸਧਾਰਨ ਅਰਥ ਹਨ: ਬੰਧਨਾਂ ਤੋਂ ਰਹਿਤ, ਮੁਕਤੀ ਨੂੰ ਪ੍ਰਾਪਤ ਹੋਇਆ, ਜਨਮ-ਮਰਨ ਤੋਂ ਰਹਿਤ ਆਦਿ। ਗੁਰਮਤਿ ਵਿਚ ਅਤਿ-ਉੱਚ ਅਧਿਆਤਮਿਕ ਅਵਸਥਾ ਵਿਚ ਪਹੁੰਚੇ ਹੋਏ ਪਰਮ ਪੁਰਖਾਂ ਲਈ 'ਮੁਕਤਾ' ਪਦ ਵਰਤਿਆ ਗਿਆ ਹੈ। ਮੁਕਤਾ ਉਹ ਹੈ ਜੋ ਸੰਸਾਰਿਕ ਕਾਰ-ਵਿਹਾਰ ਕਰਦਾ ਹੋਇਆ ਵੀ, ਦੁਨਿਆਵੀ ਮਾਇਆ ਤੋਂ ਨਿਰਲੇਪ ਹੈ ਅਤੇ ਅੰਤ੍ਰੀਵੀ ਤੌਰ 'ਤੇ ਅਕਾਲ ਪੁਰਖ ਨਾਲ ਜੁੜਿਆ ਹੋਇਆ ਹੈ। ਗੁਰਬਾਣੀ ਵਿਚ ਮੁਕਤ/ਮੁਕਤਾ ਕੌਣ ਹੈ ਸੰਬੰਧੀ ਚਾਨਣਾ ਪਾਇਆ ਗਿਆ ਹੈ, ਜਿਵੇਂ:

*ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ॥*
*ਕਵਨੁ ਸੁ ਅੰਤਰਿ ਬਾਹਰਿ ਜੁਗਤਾ॥*
*ਕਵਨੁ ਸੁ ਆਵੈ ਕਵਨੁ ਸੁ ਜਾਇ॥*
*ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ॥*
*ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ॥* *(ਪੰਨਾ ੯੩੯)*

*- ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*
*ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥* *(ਪੰਨਾ ੧੪੨੮)*

ਪ੍ਰਭੂ-ਨਾਮ ਤੋਂ ਸੱਖਣੇ ਅਤੇ ਹਉਮੈ ਦੇ ਬੰਧਨਾਂ ਵਿਚ ਜਕੜੇ ਹੋਏ ਵਿਅਕਤੀ ਕਦੇ ਵੀ 'ਮੁਕਤੀ' ਪ੍ਰਾਪਤ ਨਹੀਂ ਕਰ ਸਕਦੇ। ਇਸ ਲਈ ਉਹ ਮੁਕਤੇ ਨਹੀਂ ਅਖਵਾ ਸਕਦੇ:

*ਹਉਮੈ ਪੈਖੜੁ ਤੇਰੇ ਮਨੈ ਮਾਹਿ॥*
*ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ॥* *(ਪੰਨਾ ੧੧੮੯)*

ਜੋ ਮਨੁੱਖ ਸਦੀਵੀ ਪ੍ਰਭੂ-ਹੁਕਮ ਵਿਚ ਰਹਿੰਦੇ ਹਨ, ਖੁਸ਼ੀ ਅਤੇ ਗ਼ਮੀ ਨੂੰ ਬਰਾਬਰ ਕਰਕੇ ਜਾਣਦੇ ਹਨ ਅਤੇ ਜਿਨ੍ਹਾਂ ਦੀ ਦ੍ਰਿਸ਼ਟੀ ਵਿਚ ਦੁਸ਼ਮਣ ਕੋਈ ਹੈ ਹੀ ਨਹੀਂ। ਉਹ ਵਿਅਕਤੀ ਹੀ 'ਮੁਕਤੇ' ਹਨ:

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥* *(ਪੰਨਾ ੧੪੨੭)*

ਗੁਰਮਤਿ ਅਨੁਸਾਰ ਪੂਰੇ ਗੁਰੂ ਤੋਂ ਬਿਨਾਂ ਮੁਕਤੀ ਨਹੀਂ ਹੋ ਸਕਦੀ। ਵਾਹਿਗੁਰੂ-

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

ਸਿਮਰਨ ਨਾਲ ਸਭ ਪ੍ਰਕਾਰ ਦੇ ਦੁੱਖ ਦੂਰ ਹੋ ਜਾਂਦੇ ਹਨ। ਤਨ ਅਤੇ ਮਨ ਸੀਤਲ ਹੋ ਜਾਂਦਾ ਹੈ। ਗੁਰੂ ਦਾ ਸੇਵਕ, ਗੁਰੂ-ਕਿਰਪਾ ਨਾਲ ਆਪ ਤਾਂ ਭਵ ਸਾਗਰ ਤੋਂ ਤਰਦਾ ਹੀ ਹੈ, ਨਾਲ-ਨਾਲ ਉਹ ਆਪਣੇ ਨਾਲ ਸੰਗ ਕਰਨ ਵਾਲਿਆਂ ਦਾ ਵੀ ਉਧਾਰ ਕਰ ਦਿੰਦਾ ਹੈ। ਗੁਰਬਾਣੀ ਦਾ ਫ਼ਰਮਾਨ ਹੈ:

*ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ॥*
*ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ॥੧॥*
*ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ॥*
*ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ॥੨॥*
*ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ॥*
*ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ॥੩॥* *(ਪੰਨਾ ੮੧੪)*

ਮਾਛੀਵਾੜੇ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਦੀ ਧਰਤੀ ਵੱਲ ਚਲੇ ਗਏ। ਕਈ ਜਗ੍ਹਾ ਠਹਿਰਾਓ ਕਰਨ ਉਪਰੰਤ ਆਪ ਜੀ ਦੀਨੇ ਪਹੁੰਚ ਗਏ। ਇੱਥੋਂ ਹੀ ਗੁਰੂ ਜੀ ਨੇ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਲਿਖ ਕੇ, ਭਾਈ ਦਇਆ ਸਿੰਘ ਜੀ ਦੇ ਰਾਹੀਂ ਭੇਜਿਆ ਸੀ। ਸੂਬਾ ਸਰਹਿੰਦ ਨੂੰ ਖ਼ਬਰ ਮਿਲ ਚੁੱਕੀ ਸੀ ਕਿ ਗੁਰੂ ਜੀ ਦੀਨੇ ਵਿਚ ਹਨ। ਉਸ ਨੇ ਚੌਧਰੀ ਲਖਮੀਰ ਅਤੇ ਸ਼ਮੀਰ ਨੂੰ ਸੁਨੇਹਾ ਭੇਜਿਆ ਕਿ, 'ਗੁਰੂ ਜੀ, ਬਾਦਸ਼ਾਹ ਦੇ ਬਾਗ਼ੀ ਹਨ, ਇਸ ਲਈ, ਉਸ ਨੂੰ ਮੇਰੇ ਹਵਾਲੇ ਕਰ ਦਿਉ, ਨਹੀਂ ਤਾਂ ਤੁਹਾਡੀ ਵੀ ਖ਼ੈਰ ਨਹੀਂ।" ਲਖਮੀਰ, ਸ਼ਮੀਰ ਅਤੇ ਤਖ਼ਤ ਮੱਲ ਤਿੰਨ ਭਰਾ ਸਨ। ਇਨ੍ਹਾਂ ਨੇ ਬੜੀ ਨਿਰਭੈਤਾ ਨਾਲ ਗੁਰੂ ਜੀ ਦਾ ਠਹਿਰਾਉ ਆਪਣੇ ਚੁਬਾਰੇ ਵਿਚ ਕਰਵਾਇਆ ਸੀ। ਇਹ ਤਿੰਨੇ ਭਰਾ ਭਾਈ ਰਾਇ ਜੋਧ ਦੇ ਪੋਤਰੇ ਸਨ ਜਿਸ ਨੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ, ਲੜਾਈ ਦੇ ਮੈਦਾਨ ਵਿਚ ਸਹਾਇਤਾ ਕੀਤੀ ਸੀ, ਜਿਸ ਵਿਚ ਉਸ ਦੇ ੨੫੦ ਜਵਾਨ ਸ਼ਹੀਦ ਹੋ ਗਏ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਖੁਸ਼ੀਆਂ ਅਤੇ ਬਖਸ਼ਿਸ਼ਾਂ ਸਦਕਾ, ਇਹ ਤਿੰਨੇ ਭਰਾ ਇਲਾਕੇ ਦੇ ਚੌਧਰੀ ਅਤੇ ਸਰਦਾਰ ਸਨ। ਜਦੋਂ ਇਨ੍ਹਾਂ ਨੂੰ ਪਤਾ ਲੱਗਾ ਕਿ ਛੇਵੇਂ ਪਾਤਸ਼ਾਹ ਜੀ ਦੇ ਪੋਤਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਚਮਕੌਰ ਦੀ ਜੰਗ ਦੇ ਸਖ਼ਤ ਘੇਰੇ ਵਿੱਚੋਂ ਨਿਕਲ ਕੇ, ਇੱਥੇ ਆਏ ਹਨ, ਤਾਂ ਇਹ ਤਿੰਨੇ ਭਰਾ ਝਟਪਟ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਏ ਸਨ। ਗੁਰੂ ਜੀ ਦੀ ਸੇਵਾ ਕਰਨਾ ਉਹ ਆਪਣੇ ਧੰਨ-ਭਾਗ ਸਮਝਦੇ ਸਨ। ਇਨ੍ਹਾਂ ਭਰਾਵਾਂ ਨੇ ਗੁਰੂ ਜੀ ਦੀ ਰੱਜ ਕੇ ਸੇਵਾ ਕੀਤੀ।

ਸੂਬਾ ਸਰਹਿੰਦ ਵਜ਼ੀਰ ਖਾਂ ਨੇ ਭਾਰੀ ਫੌਜ ਲੈ ਕੇ ਚੜ੍ਹਾਈ ਕਰ ਦਿੱਤੀ। ਪਾਣੀ ਦਾ ਟਿਕਾਣਾ ਵੇਖ ਕੇ, ਗੁਰੂ ਜੀ ਨੇ ਖਿਦਰਾਣੇ ਦੀ ਢਾਬ ਲਾਗੇ ਟਿਕਾਣਾ ਕਰ ਲਿਆ। ਵਜ਼ੀਰ ਖਾਂ ਦੀ ਫੌਜ ਅਜੇ ਕੁਝ ਮੀਲ ਪਿੱਛੇ ਹੀ ਸੀ, ਜਦੋਂ ਮਾਝੇ ਦੀ ਸੰਗਤ ਗੁਰੂ ਜੀ ਨੂੰ ਆਣ ਮਿਲੀ। ਇਹ ਉਹੀ ਸਿੰਘ ਸਨ ਜੋ ਅਨੰਦਪੁਰ ਸਾਹਿਬ ਦੇ ਘੇਰੇ ਸਮੇਂ, ਔਖੇ ਦਿਨਾਂ ਵਿਚ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਗਏ ਸਨ। ਇਨ੍ਹਾਂ ਵਿਚ ਭਾਈ ਮਹਾਂ

ਸਿੰਘ ਸਮੇਤ ਚਾਲੀ ਸਿੰਘ ਅਤੇ ਮਾਈ ਭਾਗੋ ਜੀ ਵੀ ਸ਼ਾਮਲ ਸਨ। ਇਹ ਚਾਲੀ ਸਿੰਘ ਆਪਣੇ ਦਿੱਤੇ ਬੇਦਾਵੇ ਨੂੰ ਮੁੜਵਾ/ਪੜਵਾ ਕੇ ਖੁਦ ਨੂੰ ਬਖਸ਼ਾਉਣਾ ਚਾਹੁੰਦੇ ਸਨ। ਇਨ੍ਹਾਂ ਨੇ ਖਿਦਰਾਣੇ ਦੀ ਢਾਬ ਨੇੜੇ ਮੋਰਚੇ ਲਾ ਕੇ ਝਾੜੀਆਂ 'ਤੇ ਚਾਦਰਾਂ ਪਾ ਦਿੱਤੀਆਂ। ਦੁਸ਼ਮਣਾਂ ਨੂੰ ਝਾੜੀਆਂ 'ਤੇ ਪਾਈਆਂ ਚਾਦਰਾਂ ਅਤੇ ਕਛਹਿਰੇ ਇਉਂ ਪ੍ਰਤੀਤ ਹੋਣ ਲੱਗੇ, ਜਿਵੇਂ ਉਹ ਤੰਬੂ ਹੋਣ। ਦੋਵਾਂ ਪਾਸਿਆਂ ਤੋਂ ਗੋਲੀਆਂ ਦੀ ਵਰਖਾ ਸ਼ੁਰੂ ਹੋ ਗਈ।

ਗੁਰੂ ਜੀ ਟਿੱਬੀ 'ਤੇ ਸਨ ਅਤੇ ਉੱਥੋਂ ਤੀਰ ਚਲਾ ਕੇ ਵੈਰੀਆਂ ਨੂੰ ਖ਼ਤਮ ਕਰੀ ਜਾ ਰਹੇ ਸਨ। ਸਿੰਘਾਂ ਨੇ ਤੀਰਾਂ, ਬੰਦੂਕਾਂ ਦੀ ਖੂਬ ਵਰਤੋਂ ਕੀਤੀ। ਗੋਲੀਆਂ ਅਤੇ ਤੀਰ ਖ਼ਤਮ ਹੋਣ 'ਤੇ ਸਿੰਘ ਤੇਗਾਂ ਲੈ ਕੇ ਪੈ ਗਏ। ਵੈਰੀਆਂ ਕੋਲ ਪਾਣੀ ਦਾ ਕੋਈ ਸਾਧਨ ਨਹੀਂ ਸੀ। ਤਿਹਾਈ ਹੋਣ ਦੇ ਬਾਵਜੂਦ ਵੈਰੀ ਦੀ ਫੌਜ ਪੂਰਾ ਜ਼ੋਰ ਲਾ ਰਹੀ ਸੀ। ਇਧਰ ਸਿੰਘ ਤਾਂ ਅਪਣੀ ਭੁੱਲ ਨੂੰ ਸੁਧਾਰਨ ਵਾਸਤੇ ਲੜ ਰਹੇ ਸਨ। ਦੁਸ਼ਮਣ ਫੌਜ ਮਰਨ ਲੱਗੀ। ਬਚਾਅ ਕੇ ਲੜਾਈ ਲੜਨ ਵਾਲੇ ਮੁਗਲ ਪਿਛਾਂਹ ਹਟਦੇ ਗਏ। ਅੰਤ ਨੂੰ ਯੁੱਧ ਖਤਮ ਹੋਇਆ। ਗੁਰੂ ਜੀ ਜੰਗ ਦੇ ਮੈਦਾਨ ਵਿਚ ਪੁੱਜੇ। ਵੈਰੀ ਫੌਜ ਵੱਡੀ ਗਿਣਤੀ ਵਿਚ ਮਰੀ ਪਈ ਸੀ। ਪਰ ਸਿੰਘ ਕੇਵਲ ਚਾਲੀ ਸਨ। ਗੁਰੂ ਜੀ ਨੇ ਸਿੰਘ ਲੱਭ-ਲੱਭ ਕੇ ਇਕੱਠੇ ਕੀਤੇ ਅਤੇ ਉਨ੍ਹਾਂ ਨੂੰ ਵਰ ਦਿੱਤੇ, 'ਇਹ ਮੇਰਾ ਪੰਜ ਹਜ਼ਾਰੀ, ਇਹ ਮੇਰਾ ਦਸ ਹਜ਼ਾਰੀ' ਆਦਿ। ਮਾਈ ਭਾਗੋ ਵੀ ਲੜਦੀ-ਲੜਦੀ ਡੂੰਘੀ ਫੱਟੜ ਹੋਈ ਪਈ ਸੀ। ਸਿੰਘਾਂ ਵਿੱਚੋਂ ਭਾਈ ਮਹਾਂ ਸਿੰਘ ਦੇ ਸਵਾਸ ਅਜੇ ਚੱਲ ਰਹੇ ਸਨ। ਗੁਰੂ ਜੀ ਨੇ ਭਾਈ ਮਹਾਂ ਸਿੰਘ ਦਾ ਸਿਰ ਆਪਣੇ ਪੱਟਾਂ ਉੱਪਰ ਰੱਖ ਕੇ, ਮੂੰਹ ਸਾਫ਼ ਕੀਤਾ, ਮੂੰਹ ਵਿਚ ਪਾਣੀ ਪਾਇਆ। ਭਾਈ ਮਹਾਂ ਸਿੰਘ ਨੇ ਅੱਖਾਂ ਖੋਲ੍ਹੀਆਂ। ਸਤਿਗੁਰਾਂ ਦੇ ਦਰਸ਼ਨ ਕਰ ਕੇ ਨਿਹਾਲ ਹੋਇਆ। ਗੁਰੂ ਜੀ ਨੇ ਕਿਹਾ, "ਮਹਾਂ ਸਿੰਘਾ! ਮੂੰਹੋਂ ਮੰਗ, ਜੋ ਮੰਗਦਾ ਏਂ, ਤੂੰ ਅਤੇ ਤੇਰੇ ਸਾਥੀ ਸਿੰਘ ਮੈਦਾਨ-ਏ-ਜੰਗ ਵਿਚ ਸੱਚੇ ਸੂਰਬੀਰ ਬਣ ਕੇ ਜੂਝੇ ਹੋ।" ਭਾਈ ਮਹਾਂ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ:

"ਸਤਿਗੁਰੂ ਜੀ! ਆਪ ਦੇ ਦਰਸ਼ਨ ਦੀਦਾਰੇ ਪ੍ਰਾਪਤ ਹੋਏ ਹਨ। ਸੱਭੇ ਆਸਾਂ ਪੂਰੀਆਂ ਹੋਈਆਂ ਹਨ। ਇਕ ਅਰਜ਼ ਹੈ, ਪਾਤਸ਼ਾਹ ਜੀਓ, ਜੇਕਰ ਤ੍ਰੁੱਠੇ ਹੋ, ਮਿਹਰਾਂ ਦੇ ਘਰ 'ਚ ਆਏ ਹੋ ਤਾਂ ਬੇਦਾਵਾ ਪਾੜ ਦਿਉ! ਅਤੇ ਸਾਡੀ ਟੁੱਟੀ ਗੰਢ ਦਿਉ ਜੀ।"

ਗੁਰੂ ਪਾਤਸ਼ਾਹ ਜਾਣੀ-ਜਾਣ ਸਨ। ਉਨ੍ਹਾਂ ਨੂੰ ਆਸ ਸੀ ਕਿ ਮੇਰੇ ਟੁੱਟੇ ਸਿੱਖ ਇਕ ਦਿਨ ਮੁੜ ਗੁਰੂ-ਘਰ ਨਾਲ ਆਪਣਾ ਨਾਤਾ ਜੋੜਨਗੇ। ਗੁਰੂ ਜੀ ਨੇ ਬੇਦਾਵੇ ਵਾਲਾ ਕਾਗਜ਼ ਪਾੜ ਦਿੱਤਾ। ਪੂਰਨ ਸੰਤੁਸ਼ਟੀ ਤੇ ਅਕਾਲ ਪੁਰਖ ਦੀ ਸ਼ੁਕਰਗੁਜ਼ਾਰੀ ਦੇ ਮਨੋਭਾਵ ਵਿਚ ਭਾਈ ਮਹਾਂ ਸਿੰਘ ਦੇ ਸਵਾਸ ਪੂਰੇ ਹੋ ਗਏ।

ਗੁਰੂ ਜੀ ਨੇ ਸਭ ਦਾ ਹੱਥੀਂ ਸਸਕਾਰ ਕੀਤਾ। ਭਾਈ ਮਹਾਂ ਸਿੰਘ ਸਮੇਤ ਇਨ੍ਹਾਂ ਸਮੂਹ ਸਿੱਖਾਂ ਨੂੰ 'ਮੁਕਤੇ' ਹੋਣ ਦਾ ਮਾਣ ਬਖਸ਼ਿਸ਼ ਕੀਤਾ। ਗੁਰੂ ਸਾਹਿਬ ਨੇ ਬਚਨ ਕੀਤਾ ਕਿ ਇਹ ਢਾਬ ਅੱਜ ਤੋਂ ਮੁਕਤਸਰ ਅਖਵਾਏਗੀ।

■

# ਘੱਲੂਘਾਰਾ: ਪਰੰਪਰਾ ਤੇ ਪ੍ਰਸੰਗ ਅਤੇ ਇਤਿਹਾਸ ਵਿਚ ਇਸ ਦੀ ਮਹੱਤਤਾ :ਛੋਟੇ ਘੱਲੂਘਾਰੇ ਦੇ ਸੰਦਰਭ ਵਿਚ

*-ਸ. ਬਲਵਿੰਦਰ ਸਿੰਘ ਜੌੜਾ ਸਿੰਘਾ**

ਉਹ ਕੌਮਾਂ ਸਦਾ ਜਿਊਂਦੀਆਂ ਰਹਿੰਦੀਆਂ ਹਨ ਜੋ ਆਪਣੇ ਕੌਮੀ ਵਿਰਸੇ ਨੂੰ ਗਾਹੇ-ਬਗਾਹੇ ਯਾਦ ਕਰਦੀਆਂ ਰਹਿੰਦੀਆਂ ਹਨ। ਇਸ ਲੇਖ ਵਿਚ ਆਪਣੇ ਕੌਮੀ ਵਿਰਸੇ ਦੀ ਇਕ ਅਹਿਮ ਯਾਦ ਰੱਖਣਯੋਗ ਘਟਨਾ ਨੂੰ ਯਾਦ ਕਰਨ ਦਾ ਉਪਰਾਲਾ ਕੀਤਾ ਗਿਆ ਹੈ ਤਾਂ ਜੋ ਵਿਰਸੇ ਦੀ ਤਾਜਗੀ ਬਣੀ ਰਹੇ। ਤਾਜਗੀ ਦੀ ਮੰਗ ਕਰਦੀ ਇਹ ਯਾਦ ਛੋਟੇ ਘੱਲੂਘਾਰੇ ਦੀ ਹੈ। ਘੱਲੂਘਾਰਾ ਸ਼ਬਦ ਸਿੱਖ ਮਾਨਸਿਕਤਾ ਦੇ ਧੁਰ ਅੰਦਰ ਮਨ ਦੇ ਵਿਚ ਪੂਰੀ ਤਰ੍ਹਾਂ ਸਮਾਇਆ ਹੋਇਆ ਹੈ। ਘੱਲੂਘਾਰਾ ਦੇ ਲਫ਼ਜੀ ਮਾਇਨੇ ਹਨ ਤਬਾਹੀ, ਗਾਰਤੀ, ਸਰਵਨਾਸ਼ ਜਦੋਂ ਵੀ ਕਿਸੇ ਹਾਕਮ, ਰਾਜ ਜਾਂ ਸਰਕਾਰ ਵੱਲੋਂ ਸਿੱਖੀ ਦੇ ਧਰਮ-ਸਿਧਾਂਤ ਸਰੂਪ ਅਤੇ ਸਭਿਆਚਾਰ ਨੂੰ ਮੁੱਢੋਂ ਖਤਮ ਕਰਨ ਜਾਂ ਇਸ ਦਾ ਸਰਵਨਾਸ਼ ਕਰਨ ਵਾਸਤੇ ਕੋਈ ਭਾਰੀ ਤਬਾਹੀ ਮਚਾਈ ਗਈ ਤਾਂ ਖ਼ਾਲਸਾ ਪੰਥ ਨੇ ਉਸ ਸਰਵਨਾਸ਼ ਨੂੰ ਘੱਲੂਘਾਰੇ ਦਾ ਨਾਂ ਦਿੱਤਾ। ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿਚ:

*ਸਾਤ ਹਜ਼ਾਰ ਕਾ ਮਰਯੋ ਥਾ ਸਿੰਘ ਜੰਗ ਇਸ ਮਾਹਿ।*
*ਜਾਹੀ ਤੈ ਸਭ ਪੰਥ ਕੈ ਘੱਲੂਘਾਰਾ ਯਾਂਹਿ॥* *(ਪੰਥ ਪ੍ਰਕਾਸ਼)*

ਸਿੱਖ ਇਤਿਹਾਸ ਵਿਚ ਅਨੇਕਾਂ ਸਾਕੇ ਵਾਪਰੇ ਹਨ ਇਨ੍ਹਾਂ ਵਿਚ ਪੰਥਕ ਸਵੈਮਾਣ ਦੇ ਸਰਵਨਾਸ਼ ਦੀ ਸੁਰ ਪ੍ਰਚੰਡ ਰਹੀ ਹੈ। ਪਰ ਤਿੰਨ ਸਾਕੇ ਅਜਿਹੇ ਹਨ ਜਿਨ੍ਹਾਂ ਰਾਹੀਂ ਸਮਕਾਲੀ ਹਕੂਮਤਾਂ ਨੇ ਸਿੱਖਾਂ ਦਾ ਖ਼ੂਨ ਡੋਲਿਆਂ ਅਤੇ ਭਾਰੀ ਤਬਾਹੀ ਮਚਾਈ। ਬੇਦੋਸ਼ੇ, ਨਿਹੱਥੇ, ਬਜ਼ੁਰਗਾਂ, ਇਸਤਰੀਆਂ, ਬੱਚਿਆਂ ਦੇ ਖ਼ੂਨ ਨਾਲ ਭਿੱਜੇ ਇਹ ਤਿੰਨ ਸਾਕੇ ਘੱਲੂਘਾਰੇ ਦੇ ਨਾਂ ਨਾਲ ਜਾਣੇ ਜਾਂਦੇ ਹਨ। ਪਹਿਲਾ ੧੭੪੬ ਈ: ਦਾ ਸਰਵਨਾਸ਼ ਜੋ ਕਾਹਨੂੰਵਾਨ ਦੀ ਛੰਭ ਵਿਚ ਵਾਪਰਿਆ। ਦੂਜਾ ੧੭੬੨ ਈ: ਕੁਪ-ਰੋਹੀੜੇ ਦੇ ਰੜੇ ਮੈਦਾਨਾਂ ਵਿਚ ਇਤਿਹਾਸ ਦਾ ਹਿੱਸਾ ਬਣਿਆ। ਇਨ੍ਹਾਂ ਨੂੰ ਛੋਟਾ ਘੱਲੂਘਾਰਾ ਅਤੇ ਵੱਡਾ ਘੱਲੂਘਾਰਾ ਦਾ ਨਾਂ ਦਿੱਤਾ ਗਿਆ। ਤੀਜਾ ਘੱਲੂਘਾਰਾ ੧੯੮੪ ਈ: ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਸਿੱਖਾਂ ਦੇ ਕੌਮੀ ਤਿਉਹਾਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਵਾਲੇ ਦਿਨ, ਸਮੇਂ ਦੀ ਹਕੂਮਤ ਵੱਲੋਂ ਹਜ਼ਾਰਾਂ ਬੇਦੋਸ਼ੇ, ਬਜ਼ੁਰਗਾਂ, ਇਸਤਰੀਆਂ ਤੇ ਬੱਚਿਆ ਨਾਲ ਖ਼ੂਨ ਦੀ ਹੋਲੀ ਰਾਹੀਂ ਖੇਡਿਆ ਗਿਆ।

ਅੱਜ ਦੇ ਪ੍ਰਸੰਗ ਵਿਚ ਮੈਂ ਛੋਟੇ ਘੱਲੂਘਾਰੇ ਦੇ ਸੰਦਰਭ ਵਿਚ ਇਸ ਦੀ ਪਰੰਪਰਾ

---

** ਮੀਤ ਸਕੱਤਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਅਤੇ ਇਤਿਹਾਸ ਵਿਚ ਇਸ ਦੀ ਮਹੱਤਤਾ ਬਾਰੇ ਗੱਲ ਕਰਨੀ ਹੈ। ਇਸ ਦੇ ਚਾਰ ਹਿੱਸੇ ਕੀਤੇ ਹਨ।

ਪਹਿਲਾ- ਸਿੱਖ ਧਰਮ ਦੀ ਸ਼ਹਾਦਤ ਪਰੰਪਰਾ
ਦੂਜਾ- ਛੋਟੇ ਘੱਲੂਘਾਰੇ ਦੇ ਤਤਕਾਲੀ ਕਾਰਨ
ਤੀਜਾ- ਘਟਨਾਵਲੀ
ਚੌਥਾ- ਇਤਿਹਾਸਿਕ ਮਹੱਤਵ

**ਸਿੱਖ ਧਰਮ ਦੀ ਸ਼ਹਾਦਤ ਪਰੰਪਰਾ:** ਕਈ ਸਦੀਆਂ ਤੋਂ ਉੱਤਰ ਪੱਛਮ ਵੱਲੋਂ ਅਨੇਕਾਂ ਜਰਵਾਣੇ ਭਾਰਤ ਉੱਪਰ ਹਮਲਾਵਰ ਹੋ ਕੇ ਆਉਂਦੇ ਰਹੇ ਪਰ ਇਨ੍ਹਾਂ ਨੂੰ ਚੁਣੌਤੀ ਦੇਣ ਵਾਲੀ ਕੋਈ ਖਾਸ ਧਿਰ ਨਜ਼ਰ ਨਹੀਂ ਆਉਂਦੀ। ਇਨ੍ਹਾਂ ਜਰਵਾਣਿਆਂ ਵਿਰੁੱਧ ਅਵਾਜ਼ ਬੁਲੰਦ ਕਰਨ, ਠਲ੍ਹ ਪਾਉਣ ਤੇ ਸ਼ਹੀਦੀ ਦੀ ਪਰੰਪਰਾ ਨੂੰ ਸਥਾਪਿਤ ਕਰਨ ਦਾ ਸਿਹਰਾ ਗੁਰੂ ਨਾਨਕ ਸਾਹਿਬ ਜੀ ਦੇ ਹਿੱਸੇ ਆਇਆ। ਪੂਰੇ ਮੱਧ ਯੁੱਗ ਵਿਚ ਕੇਵਲ ਗੁਰੂ ਨਾਨਕ ਸਾਹਿਬ ਜੀ ਹੀ ਸਨ, ਜਿਨ੍ਹਾਂ ਨੇ "ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ" ਦੀ ਅਵਾਜ਼ ਰਾਹੀਂ ਜਿੱਥੇ ਆਮ ਲੋਕਾਂ ਦੇ ਦਰਦ ਨੂੰ ਮਹਿਸੂਸ ਕੀਤਾ ਉੱਥੇ ਰੱਬ ਨੂੰ ਫਰਿਆਦ ਵੀ ਕੀਤੀ ਕਿ ਇਹ ਜਰਵਾਣੇ ਕਦੋਂ ਤੱਕ ਆਮ ਲੋਕਾਂ 'ਤੇ ਜ਼ੁਲਮ ਕਰਦੇ ਰਹਿਣਗੇ।

ਗੁਰੂ ਨਾਨਕ ਸਾਹਿਬ ਜੀ ਨੇ ਹੱਕ, ਸੱਚ ਦੀ ਸਥਾਪਤੀ ਹਿਤ ਅਤੇ ਅਨਿਆਂ ਅਤਿਆਚਾਰ ਵਿਰੁੱਧ ਅਵਾਜ਼ ਬੁਲੰਦ ਕਰਨ ਦੀ ਪ੍ਰੇਰਨਾ ਦੁਨੀਆਂ ਨੂੰ ਦਿੱਤੀ। ਲੋਕਾਂ ਨੂੰ ਹਰ ਤਰ੍ਹਾਂ ਦੇ ਅਤਿਆਚਾਰ, ਅਨਿਆਂ, ਜ਼ੁਲਮਾਂ ਤੋਂ ਛੁਟਕਾਰਾ ਦਿਵਾ ਕੇ ਦੀਨ ਦੁਨੀਆਂ ਵਾਲੇ ਕਲਿਆਣਕਾਰੀ ਧਰਮ ਦੀ ਸਥਾਪਨਾ ਕੀਤੀ ਜੋ ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿਚ ਇਕ ਨਿਵੇਕਲਾ ਤਜਰਬਾ ਸੀ। ਇਸ ਨਵੇਂ ਧਰਮ ਦੀ ਮੂਲ ਭਾਵਨਾ ਆਪਣੇ ਧਾਰਮਿਕ ਤੇ ਇਖ਼ਲਾਕੀ ਫ਼ਰਜ਼ ਨੂੰ ਨਿਭਾਉਣਾ ਅਤੇ ਬਦੀ ਦੀਆਂ ਸ਼ਕਤੀਆਂ ਵਿਰੁੱਧ ਡਟ ਖਲੋਣਾ ਸੀ। ਉਦੇਸ਼ ਦੀ ਪੂਰਤੀ ਲਈ ਸਿਧਾਂਤ ਨਾਲ ਪ੍ਰਤੀਬੱਧਤਾ ਅਤੇ ਪਿਆਰ ਜ਼ਰੂਰੀ ਹੁੰਦਾ ਹੈ। ਇਸ ਲਈ ਇਹ ਅਵਾਜ਼ ਦਿੱਤੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

*(ਪੰਨਾ ੧੪੧੨)*

ਹੱਕ, ਸੱਚ ਅਤੇ ਨਿਆਂ ਲਈ ਅਤਿਆਚਾਰ ਵਿਰੁੱਧ ਲੜਨਾ ਪੈਂਦਾ ਹੈ। ਇਹ ਦੋ ਤਰ੍ਹਾਂ ਨਾਲ ਲੜਿਆ ਜਾਂਦਾ ਹੈ ਪਹਿਲਾ ਆਤਮਿਕ ਬੋਲਾਂ ਰਾਹੀਂ, ਦੂਜਾ ਬਾਹੂ ਬਲ ਰਾਹੀਂ, ਕਿਉਂਕਿ ਜਦੋਂ ਬੋਲਾਂ ਦਾ ਅਸਰ ਨਾ ਹੋਵੇ ਤਾਂ ਬਲ ਦੀ ਵਰਤੋਂ ਜਾਇਜ਼ ਹੁੰਦੀ ਹੈ:

*ਚੂੰ ਕਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤੁ ਬੁਰਦਨ ਬ ਸ਼ਮਸ਼ੀਰ ਦਸਤੁ॥* *(ਜ਼ਫ਼ਰਨਾਮਾ)*

ਗੁਰੂ ਨਾਨਕ ਸਾਹਿਬ ਅਤੇ ਦੂਸਰੇ ਗੁਰੂ ਸਾਹਿਬਾਨ ਨੂੰ ਸਿਧਾਂਤ ਦੀ ਰੱਖਿਆ ਲਈ ਕੁਝ ਕਹਿਣ ਦੀ ਲੋੜ ਪਈ ਤਾਂ ਉਨ੍ਹਾਂ ਸਾਹਮਣੇ 'ਸਚੁ ਸੁਣਾਇਸੀ ਸਚ ਕੀ ਬੇਲਾ' ਦਾ ਆਦਰਸ਼ ਪ੍ਰਧਾਨ ਸੀ। ਏਸੇ ਲਈ ਆਪਣੇ ਆਤਮਿਕ ਬੋਲਾਂ ਰਾਹੀਂ ਬਾਬਰ ਬਾਦਸ਼ਾਹ ਨੂੰ ਜਮੁ, ਸਕਤਾ, ਸੀਂਹ ਤੇ ਫ਼ੌਜ ਨੂੰ ਪਾਪ ਦੀ ਜੰਞ ਤਕ ਕਹਿ ਦਿੱਤਾ। ਸਮਕਾਲੀ ਸ਼ਾਸਕ ਸ਼੍ਰੇਣੀ ਵਾਲਿਆਂ ਨੂੰ 'ਰਾਜੇ ਸੀਹ ਮੁਕਦਮ ਕੁਤੇ', 'ਕਲਿ ਕਾਤੀ ਰਾਜੇ ਕਾਸਾਈ', 'ਰਤੁ ਪੀਣੇ ਰਾਜੇ', 'ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ' ਦੇ ਬੋਲਾਂ ਰਾਹੀਂ ਬਿਨਾਂ ਝਿਜਕ ਦੇ ਅਤਿਆਚਾਰ ਦਾ ਵਿਰੋਧ ਕੀਤਾ।

ਇਨ੍ਹਾਂ ਬੋਲਾਂ ਨੂੰ ਨਿਭਾਉਣ ਲਈ ਬਲ ਅਤੇ ਬਲੀਦਾਨ ਦੇ ਦੋਵੇਂ ਤੱਤ ਗੁਰੂ ਸਾਹਿਬਾਨ ਨੇ ਆਪਣੀ ਵਿਚਾਰਧਾਰਾ ਅਤੇ ਵਿਵਹਾਰ ਰਾਹੀਂ ਦਿੱਤੇ। ਇਸ ਨੂੰ ਧਰਮ ਯੁੱਧ ਦਾ ਨਾਂ ਦਿੱਤਾ। ਇਸ ਧਰਮ ਯੁੱਧ ਦਾ ਮਨੋਰਥ ਸਿਧਾਂਤ ਨਾਲ ਪ੍ਰਤੀਬਧਤਾ ਅਤੇ ਬਦੀ ਨਾਲ ਹਰ ਪੱਖੋਂ ਵਿਰੋਧ ਤੇ ਸੰਘਰਸ਼ ਦਾ ਸੀ। ਦ੍ਰਿੜ੍ਹਤਾ ਰੱਖਣੀ, ਝੁਕਣਾ ਅਤੇ ਭੱਜਣਾ ਨਹੀਂ:

*ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ॥੩੪॥* *(ਪੰਨਾ ੩੪੨)*

ਸਿੱਖ ਧਰਮ ਦੀ ਪਰੰਪਰਕ ਰਵਾਇਤ ਹੈ ਕਿ ਜਦੋਂ ਕਿਸੇ ਮਜ਼ਲੂਮ ਦੀ ਬਾਂਹ ਫੜ ਲਈ ਜਾਂਦੀ ਹੈ ਤਾਂ ਉਸ ਨੂੰ ਤੋੜ ਨਿਭਾਉਣਾ ਹੀ ਧਰਮ ਹੈ:

*ਗੁਰੂ ਤੇਗ ਬਹਾਦਰ ਬੋਲਿਆ ਧਰ ਪਈਐ ਧਰਮ ਨ ਛੋਡੀਏ।*
*ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਹਿ ਨ ਛੋੜੀਏ।* *(ਚਾਂਦ ਕਵੀ)*

ਇਸ ਵਿਚਾਰਧਾਰਾ ਵਿਚ ਸ਼ਹਾਦਤ ਪਰੰਪਰਾ ਦਾ ਮੂਲ ਰੂਪ ਵਿਦਮਾਨ ਸੀ। ਸ਼ਹਾਦਤ ਦਾ ਅਰਥ ਹੱਕ, ਸੱਚ, ਨਿਆਂ ਅਤੇ ਧਰਮ ਦੇ ਸੱਚ ਹੋਣ ਲਈ ਗਵਾਹੀ ਦੇਣਾ ਹੈ। ਗਵਾਹੀ ਲਈ ਸ਼ਹੀਦੀ ਪਰਮ ਅਵੱਸ਼ਕ ਹੈ। ਇਹ ਸ਼ਹੀਦੀ ਹਰ ਕੋਈ ਨਹੀਂ ਦੇ ਸਕਦਾ। ਇਸ ਲਈ ਅਸੂਲ ਪ੍ਰਸਤੀ ਤੇ ਦ੍ਰਿੜਤਾ ਲੋੜੀਂਦੀ ਹੈ। ਅਸੂਲ ਲਈ ਮੌਤ ਨੂੰ ਗਲੇ ਕੇਵਲ ਸੂਰਮਾ ਹੀ ਲਾਉਂਦਾ ਹੈ। ਕੁਰਬਾਨੀ ਦੇਣੀ ਕੇਵਲ ਸੂਰਮਿਆਂ ਦਾ ਹੀ ਅਧਿਕਾਰ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ (ਪੰਨਾ ੫੭੯-੮੦)*

ਸਿੱਖ ਧਰਮ ਦਾ ਇਤਿਹਾਸ ਕੁਰਬਾਨੀਆਂ ਦਾ ਇਤਿਹਾਸ ਹੈ। ਨਾਨਕ ਨਿਰਮਲ ਪੰਥ ਦੇ ਪਾਂਧੀਆਂ ਨੇ ਦੋ ਤਰ੍ਹਾਂ ਨਾਲ ਕੁਰਬਾਨੀਆਂ ਦੇ ਕੇ ਆਪਣੇ ਇਤਿਹਾਸ ਨੂੰ ਅਮੀਰ ਬਣਾਇਆ। ਪਹਿਲਾ ਢੰਗ ਸੀ ਅਨਿਆਂ ਤੇ ਜ਼ੁਲਮ ਦਾ ਟਾਕਰਾ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਸ਼ਹੀਦ ਹੋਣਾ। ਦੂਜਾ ਤਰੀਕਾ ਸੀ ਪਾਪ ਦੀ ਜੰਞ ਨਾਲ ਆਹਮੋ-ਸਾਹਮਣੇ ਦੋ ਹੱਥ ਕਰਦਿਆਂ ਸ਼ਹੀਦ ਹੋਣਾ।

ਕੁਰਬਾਨੀਆਂ ਦੀ ਅਨੂਠੀ ਗਾਥਾ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿਚ ਉੱਕਰੀ ਹੋਈ ਹੈ। ਬਾਬਰ ਦੀਆਂ ਚੱਕੀਆਂ ਪੀਹਣ ਦੇ ਜ਼ੁਲਮ ਤੋਂ ਸ਼ੁਰੂ ਹੋਇਆ ਇਹ

ਇਤਿਹਾਸ ਤੱਤੀਆਂ ਤਵੀਆਂ 'ਤੇ ਬੈਠ ਭਾਣੇ ਨੂੰ ਮਿੱਠਾ ਕਰਕੇ ਮੰਨਦਾ, 'ਕਲੂ ਮੈ ਸਾਕਾ' ਵਰਤਾ ਕੇ ਸਿਰਰ ਨਹੀਂ ਦਿੰਦਾ। ਉਬਲਦੀਆਂ ਦੇਗਾਂ ਵਿਚ ਉਬਾਲੇ ਖਾਂਦਾ-ਬੰਦ-ਬੰਦ ਕਟਵਾ, ਚਰਖੜੀਆਂ ਚੜ੍ਹ, ਮਾਸੂਮ ਦਿਲਾਂ ਦੇ ਟੁਕੜਿਆਂ ਨੂੰ ਗਲ ਵਿਚ ਪਵਾ, ਚੱਕੀਆਂ ਪੀਂਹਦਾ, ਖੋਪਰੀ ਉਤਰਵਾ, ਸਿੱਖੀ ਸਿਦਕ ਨੂੰ ਕੇਸਾਂ ਸੁਆਸਾਂ ਸੰਗ ਨਿਭਾ ਕੇ ਚਾਰ ਚੰਨ ਲਾਉਂਦਾ ਹੈ। ਦੂਜੇ ਪਾਸੇ ਜੁਝਾਰੂ ਨੀਤੀ ਦੇ ਅਮਲ ਰਾਹੀਂ ਸ੍ਰੀ ਅੰਮ੍ਰਿਤਸਰ, ਮਹਿਰਾਜ, ਹਰਿਗੋਬਿੰਦਪੁਰਾ, ਕਰਤਾਰਪੁਰ ਵਿਚਲੇ ਪਹਿਲੇ ਇਮਤਿਹਾਨਾਂ ਵਿੱਚੋਂ ਪਾਸ ਹੋ ਕੇ ਭੰਗਾਣੀ, ਨਿਰਮੋਹ, ਅਨੰਦਪੁਰ ਸਾਹਿਬ ਸਰਸਾ ਕੰਢੇ ਦੇ ਮੈਦਾਨਾਂ ਵਿਚ ਲੜਦਾ ਹੋਇਆ ਇਹ ਇਤਿਹਾਸ ਚਮਕੌਰ ਦੀ ਗੜ੍ਹੀ ਵਿਚ ਪਾਸ ਹੋ ਜਾਂਦਾ ਹੈ। ਸਰਹੰਦ ਵਿਚ ਹਕੂਮਤ ਦੀਆਂ ਨੀਹਾਂ ਖੋਖਲੀਆਂ ਕਰਦਿਆਂ ਆਪਣੀਆਂ ਨੀਹਾਂ ਪੱਕੀਆਂ ਕਰਕੇ ਖਿਦਰਾਣੇ ਦੀ ਢਾਬ ਤੇ ਟੁੱਟੀ ਗੰਢ ਕੇ, ਸਰਹੰਦ ਵਿਚ ਸੁਹਾਗਾ ਫੇਰ, ਗੁਰਦਾਸ ਨੰਗਲ, ਜੰਗਲਾਂ, ਬੇਲਿਆਂ, ਛੰਭਾਂ (ਕਾਹਨੂੰਵਾਨ) ਅਤੇ ਮੈਦਾਨਾਂ (ਕੁਪ-ਰੋਹੀੜੇ) ਵਿਚ ਘੱਲੂਘਾਰੇ ਬਣਾਉਂਦਾ ਇਹ ਇਤਿਹਾਸ ਫ਼ਤਿਹ ਪਾਉਂਦਾ ਹੈ। ਚੜ੍ਹਦੀ ਕਲਾ ਦੇ ਇਸ ਇਤਿਹਾਸ ਦੀ ਗੁਣ ਵੱਖਰਤਾ ਇਹ ਵੀ ਹੈ ਕਿ ਹਜ਼ਾਰਾਂ ਸ਼ਹੀਦ ਕਰਵਾ ਕੇ ਵੀ ਸਿੱਖ ਮਲਾਲ ਵਿਚ ਇਹ ਕਹਿਣ ਦਾ ਜਿਗਰਾ ਰੱਖਦਾ ਹੈ- ਜੋ ਖੋਟ ਸੀ ਉਹ ਜਾਂਦੀ ਰਹੀਂ, ਹੁਣ ਤਤ ਖ਼ਾਲਸਾ ਰਹਿ ਗਿਆ।'

**ਤਤਕਾਲੀ ਕਾਰਨ-** ਛੋਟੇ ਘੱਲੂਘਾਰੇ ਦੇ ਵਾਪਰਨ ਪਿੱਛੇ ਕਈ ਕਾਰਨ ਸਨ। ੧੭੧੬ ਈ: ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੱਖ ਮੁਗ਼ਲ ਹਕੂਮਤ ਦੁਆਰਾ ਸਖ਼ਤੀਆਂ ਦਾ ਦੌਰ ਸ਼ੁਰੂ ਹੋ ਗਿਆ। ਫ਼ਰੁੱਖਸੀਅਰ ਸਮੇਂ ਅਬੁਦਸਮਦ ਖਾਨ ਨੂੰ ਪੰਜਾਬ ਦਾ ਗਵਰਨਰ ਬਣਿਆ ਰਹਿਣ ਦਿੱਤਾ ਅਤੇ ਸਿੱਖਾਂ ਨੂੰ ਮਾਰਨ ਦੇ ਲਈ ਹੋਰ ਅਧਿਕਾਰ ਦੇ ਦਿੱਤੇ। ਜ਼ੁਲਮਾਂ ਦਾ ਐਸਾ ਚੱਕਰ ਚਲਿਆ ਕੇ ਜਿੱਥੋਂ ਬਚ ਨਿਕਲਣਾ ਔਖਾ ਸੀ। ਸਖ਼ਤੀ ਦੇ ਇਸ ਦੌਰ ਵਿਚ ਸਿੱਖਾਂ ਨੇ ਕਾਹਨੂੰਵਾਨ ਦੇ ਛੰਭਾਂ, ਮਾਲਵੇ ਅਤੇ ਰਾਜਸਥਾਨ ਇਲਾਕਿਆਂ ਵਿਚ ਨਵੇਂ ਟਿਕਾਣੇ ਬਣਾ ਲਏ। ਪੰਜਾਬ ਦਾ ਮੈਦਾਨ ਲੱਗਭਗ ਖਾਲੀ ਸੀ। ਫ਼ਰੁੱਖਸੀਅਰ ਦੀ ਮੌਤ ਤੋਂ ਬਾਅਦ ਪੰਜਾਬ ਦਾ ਗਵਰਨਰ ਕੁਝ ਢਿੱਲਾ ਪੈ ਗਿਆ। ਸਿੱਖ ਫਿਰ ਛੁਪਣਗਾਹਾਂ 'ਚੋਂ ਬਾਹਰ ਆ ਕੇ ਮੁੜ ਚੜਦੀ ਕਲਾ ਵਿਚ ਹੋ ਗਏ। ਏਸੇ ਸਮੇਂ 'ਹਰਸਾ ਮਾਰਿਆ ਦੇਵਾ ਨੱਠਾ ਅਸਲਾ ਗਈ ਲਾਹੌਰ' ਦਾ ਅਖਾਣ ਮੂੰਹ ਚੜ੍ਹ ਗਿਆ। ਅਜਿਹੀ ਸਥਿਤੀ ਵੇਖ ਕੇ ਦਿੱਲੀ ਦੇ ਵਜ਼ੀਰ ਮੁਹੰਮਦ ਅਮੀਨ ਖਾਨ ਨੇ ਆਪਣੇ ਜੁਆਈ ਅਤੇ ਅਬੁਦਸਮਦ ਖਾਂ ਦੇ ਪੁੱਤਰ ਜਕਰੀਆ ਖਾਨ ਨੂੰ ਲਾਹੌਰ ਦਾ ਗਵਰਨਰ ਬਣਾ ਦਿੱਤਾ। ਜਕਰੀਆ ਖਾਨ ਨੇ ਦੋ-ਧਾਰੀ ਨੀਤੀ ਨਰਮੀ ਤੇ ਸਖ਼ਤੀ ਅਪਣਾਈ ਨਰਮੀ ਕਰਦਿਆਂ ਉਸ ਨੇ ਕਈ ਅਹੁਦੇ ਸਿੱਖਾਂ ਦੇ ਹਵਾਲੇ ਕਰ ਦਿੱਤੇ। ਇਸ ਦੇ ਨਾਲ ਹੀ ਨਿੱਕੇ-ਨਿੱਕੇ ਬਹਾਨੇ ਬਣਾ ਕੇ ਸਿੱਖਾਂ ਨੂੰ ਸ਼ਹੀਦ ਵੀ ਕਰ ਦਿੱਤਾ ਜਾਂਦਾ ਸੀ, ਏਸੇ ਸਮੇਂ ਭਾਈ ਤਾਰਾ ਸਿੰਘ ਡਲਵਾਂ ਅਤੇ ਹੋਰ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਜਾਂਦਾ ਹੈ।

ਇਸ ਸ਼ਹੀਦੀ ਨੇ ਮਾਝੇ ਦੇ ਸਿੱਖਾਂ ਵਿਚ ਜੋਸ਼ ਦਾ ਭਾਬੜ ਬਾਲ ਦਿੱਤਾ। ਪੰਥ ਨੇ ਗੁਰਮਤਾ ਕੀਤਾ ਕੇ ਸ਼ਾਹੀ ਹਕੂਮਤ ਦੇ ਖਜ਼ਾਨੇ ਆਪਣੇ ਕਬਜ਼ੇ ਕੀਤੇ ਜਾਣ। ਦੂਜਾ- ਘੋੜੇ ਅਤੇ ਹਥਿਆਰਾਂ ਲਈ ਉੱਦਮ ਕੀਤਾ ਜਾਵੇ। ਤੀਜਾ- ਹਕੂਮਤ ਦੇ ਸਹਾਇਕਾਂ ਤੇ ਖੁਸ਼ਾਮਦੀਆਂ ਨੂੰ ਦੰਡ ਦਿੱਤੇ ਜਾਣ। ਖ਼ਾਲਸਾ ਪੰਥ ਨੇ ਜ਼ਕਰੀਆ ਖਾਨ ਦੇ ਨੱਕ ਵਿਚ ਦਮ ਕਰ ਦਿੱਤਾ। ਸਿੰਘਾਂ ਦੀ ਹੋਂਦ ਉਸ ਲਈ ਦੁਖਦਾਈ ਹੋਈ ਜਾਂਦੀ ਸੀ। ਸਿੰਘਾਂ ਨੇ ਲਾਹੌਰ ਤੇ ਹੱਲੇ ਕੀਤੇ। ਇਸ ਲਈ ਉਸ ਨੇ ਦਿੱਲੀ ਦੀ ਸਰਕਾਰ ਨੂੰ ਸੁਝਾਅ ਦਿੱਤਾ ਛਲ ਕਰਕੇ ਵੱਸ ਵਿਚ ਕਰਨਾ ਚਾਹੀਦਾ ਹੈ:

*ਗੁੜ ਦਿਤੈ ਦੁਸ਼ਮਨ ਮਰੈ ਕਿਮ ਮਹੁਰੋ ਖਰੀਦੀਏ ਧਾਇ।*
*ਕਹੈ ਸਿਆਨੇ ਗਲ ਇਮੈ ਟੁੱਕ ਪਾਏ ਕੁੱਤਾ ਨ ਕਟਾਇ॥੧੦॥*
*ਕਹੋ ਤੋ ਉਸ ਸੋ ਛਲ ਕੋਊ ਕੀਜੈ। ਫਿਰ ਮਾਰ ਲੇਹਿ ਜਬ ਆਵਨ ਪਤੀਜੈ।*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਛਲ ਭਰੀ ਨੀਤੀ-ਅਧੀਨ ਜਕਰੀਆ ਖਾਨ ਨੇ ੧੭੩੩ ਈ: ਦੇ ਅਰੰਭ ਵਿਚ ਸਰਦਾਰ ਸੁਬੇਗ ਸਿੰਘ ਹੱਥ ਦੀਪਾਲਪੁਰ, ਕੰਗਨਵਾਲ ਤੇ ਝਬਾਲ ਇਲਾਕਿਆਂ ਦੇ ਮਾਮਲੇ ਦੀ ਜਗੀਰ ਭੇਜਣ ਦਾ ਫੈਸਲਾ ਕੀਤਾ ਜੋ ਉਸ ਸਮੇਂ ਸਰਕਾਰੇ ਦਰਬਾਰੇ ਚੰਗੀ ਪਹੁੰਚ ਰੱਖਦੇ ਸਨ। ਖ਼ਾਲਸਾ ਪੰਥ ਦੇ ਮੁਖੀ ਆਗੂ ਜਥੇਦਾਰ ਦਰਬਾਰਾ ਸਿੰਘ, ਜਥੇਦਾਰ ਬੁੱਢਾ ਸਿੰਘ, ਜਥੇਦਾਰ ਕਪੂਰ ਸਿੰਘ, ਜਥੇਦਾਰ ਜੱਸਾ ਸਿੰਘ ਆਦਿ ਇਨ੍ਹਾਂ ਸਭ ਨੇ 'ਹਮ ਕੋ ਲੋੜ ਨਿਵਾਬੀ ਨਹੀ' ਕਹਿ ਠੁਕਰਾ ਦਿੱਤੀ। ਇਸ ਦੀ ਥਾਂ ਅੱਗੋ ਹਮਕੋ ਸਤਿਗੁਰ ਬਚਨ ਪਾਤਸ਼ਾਹੀ ਅਤੇ ਹਮ ਰਾਖਤ ਪਾਤਿਸਾਹੀ ਦਾਵਾ ਅਖੀਰ ਪੰਥ ਨੇ ਸਮੇਂ ਦੀ ਲੋੜ ਅਤੇ ਸਰਦਾਰ ਸੁਬੇਗ ਸਿੰਘ ਦੇ ਜੋਰ ਦੇਣ 'ਤੇ ਜਥੇਦਾਰ ਕਪੂਰ ਸਿੰਘ ਨੂੰ ਨਵਾਬੀ ਦੇ ਦਿੱਤੀ।

ਇਸ ਨਾਲ ਸਿੱਖਾਂ ਦਾ ਸਾਹ ਥੋੜਾ ਸੌਖਾ ਹੋਇਆ। ਸਰਕਾਰ ਨੂੰ ਆਸ ਸੀ ਕਿ ਸਿੱਖ ਤਲਵਾਰਾਂ ਨੂੰ ਹਲਾਂ ਦੇ ਫਾਲਾਂ ਵਿਚ ਬਦਲ ਲੈਣਗੇ। ਪਰ ਕਿਉਂਕਿ ਸਿੱਖ ਰਾਜਸੀ ਸੁਤੰਤਰਤਾ ਦਾ ਸੁਆਦ ਚੱਖ ਬੈਠੇ ਸਨ। ਇਸ ਲਈ ਮੌਕਾ ਹਥਿਆਉਣ ਦੇ ਮੌਕੇ ਦੀ ਉਡੀਕ ਵਿਚ ਸਨ। ਪਹਿਲਾਂ ਦੋ ਜਥੇ ਬੁੱਢਾ ਦਲ ਅਤੇ ਤਰੁਨਾ ਦਲ ਸਨ। ਇਨ੍ਹਾਂ ਨੇ ਅੱਗੋਂ ਬਾਬਾ ਦੀਪ ਸਿੰਘ, ਭਾਈ ਕਰਮ ਸਿੰਘ, ਭਾਈ ਧਰਮ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਬਿਨੋਦ ਸਿੰਘ, ਭਾਈ ਦਸੌਂਦਾ ਸਿੰਘ ਅਤੇ ਭਾਈ ਵੀਰੂ ਸਿੰਘ ਦੀ ਅਗਵਾਈ ਹੇਠ ਪੰਜ ਜਥੇ ਬਣਾ ਦਿੱਤੇ। ਖ਼ਾਲਸਾ ਪੰਥ ਦੀ ਇਸ ਨਵੀ ਵਿਉਂਤਬੰਦੀ ਨੇ ਹਕੂਮਤ ਦੇ ਮਨ ਵਿਚ ਡਰ ਪੈਦਾ ਕਰ ਦਿੱਤਾ। ਜਿਸ ਕਰਕੇ ੧੭੩੫ ਈ: ਵਿਚ ਜਗੀਰ ਜਬਤ ਕਰ ਲਈ ਗਈ। ਪੰਥ ਹਕੂਮਤ ਨਾਲ ਦੋ-ਹੱਥ ਕਰਨ ਲਈ ਵਿਹਲਾ ਹੋ ਗਿਆ। ਲਾਹੌਰ ਦੇ ਦੀਵਾਨ ਲਖਪਤ ਰਾਏ ਨੇ ਬੁੱਢਾ ਦਲ ਨੂੰ ਬਾਰੀ ਦੁਆਬ ਦੇ ਇਲਾਕੇ ਵਿੱਚੋਂ ਕੱਢ ਦਿੱਤਾ। ਏਸੇ ਸਮੇਂ ਦੀਵਾਨ ਲਖਪਤ ਰਾਇ ਨਾਲ ਹੋਰ ਵੀ ਝੜਪਾਂ ਹੋਈਆਂ। ਸਰਕਾਰ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਕਬਜ਼ਾ ਕਰ ਲਿਆ। ੧੭੩੮ ਈ: ਵਿਚ ਸਿੱਖਾਂ ਦੁਆਰਾ ਦੀਵਾਲੀ

ਮਨਾਉਣ ਤੇ ਉਸ ਪਿੱਛੇ ਹੋਈਆਂ ਘਟਨਾਵਾਂ ਕਰਕੇ ਭਾਈ ਮਨੀ ਸਿੰਘ ਜੀ ਸ਼ਹੀਦ ਹੋ ਗਏ। ੧੭੩੪ ਈ: ਵਿਚ ਨਾਦਰ ਸ਼ਾਹ ਦੀ ਦਿੱਤੀ ਇਸ ਚਿਤਾਵਨੀ ਕਿ 'ਯਾਦ ਰੱਖਣਾ ਉਹ ਦਿਨ ਦੂਰ ਨਹੀਂ ਜਦੋਂ ਇਹ ਬਾਗੀ ਤੇਰੇ ਮੁਲਕ ਉੱਤੇ ਕਬਜ਼ਾ ਕਰ ਲੈਣਗੇ' ਨੇ ਜ਼ਕਰੀਆ ਖਾਨ ਨੂੰ ਚੁਕੰਨਾ ਕਰ ਦਿੱਤਾ ਅਤੇ ਉਸ ਨੇ ਸਿੱਖਾਂ ਵਿਰੁੱਧ ਸਖਤੀ ਅਰੰਭ ਕਰ ਦਿੱਤੀ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ। ਸਿੱਖਾਂ ਦੇ ਲੁੱਟਣ, ਮਾਰਨ ਨੂੰ ਜਾਇਜ਼ ਕਰਾਰ ਦਿੱਤਾ ਗਿਆ। ਸਭ ਚੌਧਰੀ, ਮੁਕੱਦਮ ਸਿੱਖਾਂ ਮਗਰ ਪੈ ਗਏ। ਛੀਨੇ ਦਾ ਕਰਮਾ, ਤਲਵੰਡੀ ਦਾ ਰਾਮਾ ਰੰਧਾਵਾ, ਨੌਸ਼ਹਿਰੇ ਢਾਲੇ ਦਾ ਸਾਹਿਬ ਰਾਏ ਸੰਧੂ ਸਿੱਖਾਂ ਨੂੰ ਮਾਰਨ ਲਈ ਅੱਗੇ ਲੱਗੇ ਹੋਏ ਸਨ। ਚੌਧਰੀਆਂ ਵਿਚ ਮੰਡਿਆਲੀ ਦੇ ਮੱਸੇ ਰੰਗੜ ਨੇ ਅੱਤ ਕਰ ਦਿੱਤੀ ਸੀ। ਸ੍ਰੀ ਦਰਬਾਰ ਸਾਹਿਬ ਨੂੰ ਉਸ ਨੇ ਨਾਚ-ਘਰ ਬਣਾ ਲਿਆ ਸੀ। ਸਰਦਾਰ ਸੁੱਖਾ ਸਿੰਘ ਮਾੜੀ ਕੰਬੋਕੇ ਅਤੇ ਸਰਦਾਰ ਮਹਿਤਾਬ ਸਿੰਘ ਨੇ ਮੱਸੇ ਰੰਘੜ ਨੂੰ ਤਾਂ ਸੋਧਾ ਲਾ ਦਿੱਤਾ। ੧੭੪੫ ਈ: ਪੂਹਲੇ ਪਿੰਡ ਦੇ ਭਾਈ ਤਾਰੂ ਸਿੰਘ ਦੀ ਖੋਪਰੀ ਉਤਾਰ ਕੇ ਸ਼ਹੀਦ ਕਰ ਦਿੱਤਾ। ਇਸ ਸਮੇਂ ਜ਼ਕਰੀਆ ਖਾਨ ਦਾ ਪਿਸ਼ਾਬ ਬੰਦ ਹੋਣ ਨਾਲ ਮੌਤ ਹੋ ਗਈ। ਉਸ ਪਿੱਛੋਂ ਉਸ ਦਾ ਪੁੱਤਰ ਯਹੀਆ ਖਾਨ ਜੋ ਆਪਣੇ ਪੁਰਖਿਆਂ ਦੀ ਤਰ੍ਹਾਂ ਹੀ ਨਿਰਦਈ ਸੀ, ਗੱਦੀ ਉੱਤੇ ਬੈਠਾ। ਉਸ ਨੇ ਆਉਂਦਿਆਂ ਹੀ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ ਸਿੰਘ ਨੂੰ ਚਰਖੜੀਆਂ ਉੱਤੇ ਚੜ੍ਹਾ ਕੇ ਸ਼ਹੀਦ ਕਰ ਦਿੱਤਾ। ਯਹੀਆ ਖਾਨ ਨੇ ਲਖਪਤ ਰਾਏ ਨੂੰ ਦੀਵਾਨ ਦੀ ਪਦਵੀ ਉੱਤੇ ਪੱਕਿਆਂ ਕਰ ਦਿੱਤਾ। ਉਸ ਦਾ ਭਰਾ ਜਸਪਤ ਰਾਏ ਐਮਨਾਬਾਦ ਦਾ ਫੌਜਦਾਰ ਸੀ। ਦੋਹਾਂ ਭਰਾਵਾਂ ਨੇ ਸਿੱਖਾਂ ਵਿਰੁੱਧ ਸਖਤੀ ਕਰਨੀ ਸ਼ੁਰੂ ਕਰ ਦਿੱਤੀ। ਇਸ ਸਖਤੀ ਨਾਲ ਲਾਹੌਰ ਦੇ ਹਿੰਦੂ ਵੀ ਪਰੇਸ਼ਾਨ ਹੋ ਗਏ। ਇਲਾਕੇ ਦੇ ਜ਼ਿੰਮੀਂਦਾਰ ਤੰਗ ਆ ਕੇ ਖ਼ਾਲਸਾ ਪੰਥ ਨਾਲ ਮਿਲ ਗਏ। ਸਿੱਖਾਂ ਦਾ ਇਕ ਜਥਾ ਦੁਸ਼ਮਣ ਵੱਲੋਂ ਧੱਕਿਆ ਹੋਇਆ ਐਮਨਾਬਾਦ ਦੇ ਇਲਾਕੇ ਵੱਲ ਨਿਕਲ ਆਇਆ ਅਤੇ ਇੱਥੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਬਣੇ ਗੁਰੂ-ਅਸਥਾਨ ਗੁਰਦੁਆਰਾ ਰੋੜੀ ਸਾਹਿਬ ਦੇ ਦਰਸ਼ਨ ਕਰਨ ਲਈ ਰੁਕਿਆ। ਭਾਈ ਰਤਨ ਸਿੰਘ (ਭੰਗੂ) ਦੇ ਕਥਨ ਅਨੁਸਾਰ ਸਿੰਘਾਂ ਨੇ ਜਸਪਤ ਰਾਏ ਤੋਂ ਸ਼ਹਿਰ ਵਿਚ ਆਪਣੇ ਖਾਣ-ਪੀਣ ਲਈ ਰਸਦ ਖਰੀਦਣ ਦੀ ਆਗਿਆ ਮੰਗੀ ਤੇ ਕਿਹਾ ਕਿ ਉਹ ਰਾਤ ਇੱਥੇ ਟਿਕ ਕੇ ਅਗਲੇ ਦਿਨ ਚਲੇ ਜਾਣਗੇ। ਜਸਪਤ ਰਾਏ ਨੇ ਸਿੱਖਾਂ ਨੂੰ ਉੱਥੋਂ ਕੱਢਣ ਲਈ ਹੱਲਾ ਬੋਲ ਦਿੱਤਾ। ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਲੜਾਈ ਸਮੇਂ ਇਕ ਰੰਘਰੇਟੇ ਸਿੱਖ ਭਾਈ ਨਿਬਾਹੂ ਸਿੰਘ ਨੇ ਜਸਪਤ ਰਾਏ ਦੇ ਹਾਥੀ ਉੱਤੇ ਚੜ੍ਹ ਕੇ ਉਸ ਦਾ ਸਿਰ ਵੱਢ ਦਿੱਤਾ। ਇਸ ਨਾਲ ਦੁਸ਼ਮਣ ਦੀਆਂ ਫੌਜਾਂ ਵਿਚ ਭਾਜੜ ਮੱਚ ਗਈ। ਖ਼ਾਲਸੇ ਨੇ ਮੈਦਾਨ ਮਾਰ ਲਿਆ।

**ਘਟਨਾਵਲੀ**–ਜਸਪਤ ਰਾਏ ਦੀ ਮੌਤ ਦੀ ਖਬਰ ਜਦੋਂ ਲਖਪਤ ਰਾਏ ਨੂੰ ਮਿਲੀ ਤਾਂ ਉਹ ਗੁੱਸੇ ਨਾਲ ਪਾਗਲ ਹੋ ਉੱਠਿਆ। ਉਹ ਲਾਹੌਰ ਦੇ ਨਵਾਬ ਕੋਲ ਆਇਆ ਅਤੇ ਆਪਣੀ

ਪੱਗ ਉਸ ਦੇ ਪੈਰਾਂ 'ਤੇ ਰੱਖ ਕੇ ਸਹੁੰ ਖਾਧੀ ਕੇ ਉਹ ਇਸ ਪੱਗ ਨੂੰ ਸਿੱਖਾਂ ਦਾ ਨਾਮੋ-ਨਿਸ਼ਾਨ ਮਿਟਾ ਕੇ ਹੀ ਆਪਣੇ ਸਿਰ ਉਪਰ ਰੱਖੇਗਾ। ਉਸ ਨੇ ਹੋਰ ਕਿਹਾ 'ਮੈਂ ਖੱਤਰੀ ਹਾਂ, ਇਕ ਖੱਤਰੀ ਗੁਰੂ (ਗੁਰੂ ਗੋਬਿੰਦ ਸਿੰਘ ਜੀ) ਨੇ ਖ਼ਾਲਸੇ ਦੀ ਸਿਰਜਨਾ ਕੀਤੀ ਹੈ। ਦੂਜਾ ਖੱਤਰੀ (ਲਖਪਤ ਰਾਏ) ਸਿੱਖਾਂ ਦਾ ਨਾਂ ਖਤਮ ਕਰ ਦੇਵੇਗਾ। ਭਾਈ ਰਤਨ ਸਿੰਘ (ਭੰਗੂ) ਦੇ ਸ਼ਬਦਾਂ ਵਿਚ:

*ਯਹ ਪੰਥ ਫਦੂਲ ਫਦੂਲੀਏ ਖੱਤ੍ਰੀ ਜਾਤ ਸੁ ਕੀਨ।*
*ਮੈ ਅਬ ਖਤ੍ਰੀ ਤੌ ਰਹਾਂ ਪੰਥ ਰਲਾਵੌਂ ਦੀਨ।* *(ਸ੍ਰੀ ਗੁਰੂ ਪੰਥ ਪ੍ਰਕਾਸ਼)*

ਉਸ ਨੇ ਸਿੱਖਾਂ ਵਿਰੁੱਧ ਕਾਰਵਾਈ ਅਰੰਭਦਿਆਂ ਲਾਹੌਰ ਦੇ ਸਾਰੇ ਸਿੱਖਾਂ ਨੂੰ ਪਕੜ ਲਿਆ। ਸਿਆਣੇ ਮੁਖੀ ਸ਼ਹਿਰੀਆਂ ਜਿਨ੍ਹਾਂ ਵਿਚ ਗੁਸਾਈਂ ਭਗਤ, ਦੀਵਾਨ ਕੌੜਾ ਮਲ, ਦੀਵਾਨ ਲਛੀ ਰਾਮ, ਦੀਵਾਨ ਸੂਰਤ ਸਿੰਘ, ਭਾਈ ਦੇਸ ਰਾਜ, ਚੌਧਰੀ ਜਵਾਹਰ ਮੱਲ ਆਦਿ ਸ਼ਾਮਿਲ ਸਨ, ਨੇ ਹਜ਼ਾਰਾਂ ਬੇਕਸੂਰ ਲੋਕਾਂ ਦਾ ਖ਼ੂਨ ਡੋਲਣ ਤੋਂ ਖਾਸ ਕਰਕੇ ਸੋਮਵਾਰ ਦੀ ਮੱਸਿਆ ਵਾਲੇ ਦਿਨ ਤੋਂ ਰੋਕਿਆ ਪਰ ਉਸ ਨੇ ਕਿਸੇ ਦੀ ਨਾ ਸੁਣੀ ਅਤੇ ਸਭ ਫੜੇ ਹੋਏ ਸਿੱਖ ਕਤਲ ਕਰਵਾ ਦਿੱਤੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਥਾਂ ਪੋਥੀ। ਗੁੜ ਦੀ ਥਾਂ ਰੋੜੀ ਸ਼ਬਦ ਕਹਿਣ ਦਾ ਆਦੇਸ਼ ਦਿੱਤਾ ਪਾਵਨ ਗ੍ਰੰਥਾਂ ਨੂੰ ਜਲਾ ਦਿੱਤਾ। ਅੰਮ੍ਰਿਤ ਸਰੋਵਰ ਮਿੱਟੀ ਨਾਲ ਪੂਰ ਦਿੱਤਾ। ਇਕ ਵੱਡੀ ਫ਼ੌਜ ਯਹੀਆ ਖਾਨ ਅਤੇ ਲਖਪਤ ਰਾਏ ਦੀ ਨਿੱਜੀ ਕਮਾਨ ਹੇਠ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਲਈ ਨਿਕਲ ਤੁਰੀ। ਇਸ ਸਮੇਂ ਸਿੱਖਾਂ ਦੇ ਇਕ ਵੱਡੇ ਜਥੇ ਜਿਨ੍ਹਾਂ ਦੀ ਗਿਣਤੀ ੧੫,੦੦੦ ਦੇ ਕਰੀਬ ਦੱਸੀ ਜਾਂਦੀ ਹੈ, ਕਾਹਨੂੰਵਾਨ ਦੀ ਛੰਭ ਵਿਚ ਛੁਪਿਆ ਬੈਠਾ ਸੀ ਦਾ ਖੁਰਾ ਨਪਦਿਆਂ ਲਖਪਤ ਰਾਏ ਆਣ ਪਹੁੰਚਾ। ਸੈਨਾ ਦੀ ਇਕ ਟੁਕੜੀ ਨੇ ਤੋਪਾਂ ਦੀ ਮਦਦ ਨਾਲ ਸਿੱਖਾਂ ਨੂੰ ਕਾਹਨੂੰਵਾਨ ਵਿੱਚੋਂ ਕੱਢ ਕੇ ਰਾਵੀ ਵੱਲ ਧੱਕ ਦਿੱਤਾ ਉਹ ਬਸੌਲੀ ਦੀਆਂ ਪਹਾੜੀਆਂ ਵੱਲ ਨਿਕਲਣ ਦੀ ਸੋਚ ਰਹੇ ਸਨ ਕਿ ਅੱਗੋਂ ਪਹਾੜੀਆਂ ਨੇ ਗੋਲੀਆਂ ਤੇ ਪੱਥਰਾਂ ਨਾਲ ਸਿੱਖਾਂ ਦਾ ਬਹੁਤ ਨੁਕਸਾਨ ਕੀਤਾ। ਸਥਿਤੀ ਬੜੀ ਖਤਰਨਾਕ ਸੀ ਇਕ ਪਾਸੇ ਸਿੱਧਾ ਪਹਾੜ ਤੇ ਵੈਰੀ ਵਜੋਂ ਉਨ੍ਹਾਂ 'ਤੇ ਮੌਤ ਵਰ ਰਹੀ ਸੀ ਦੂਜੇ ਪਾਸੇ ਦਰਿਆ ਦਾ ਹੜ੍ਹ ਪਿੱਛੇ ਮੁਗ਼ਲ ਫੌਜ। ਸਿੰਘਾਂ ਪਾਸ ਨਾ ਖੁਰਾਕ ਸੀ ਨਾ ਅਸਲਾ। ਉਨ੍ਹਾਂ ਨੇ ਪਿੱਛੇ ਮੁੜਨ ਅਤੇ ਮਾਝੇ ਵੱਲ ਜਾਣ ਦਾ ਫੈਸਲਾ ਕੀਤਾ। ਦਰਿਆ ਰਾਵੀ ਦੇ ਹੜ੍ਹ ਦੀ ਥਹੁ ਪਾਉਂਦੇ ਡੱਲੇਵਾਲੀਏ ਸਰਦਾਰ ਗੁਰਦਿਆਲ ਸਿੰਘ ਦੇ ਦੋ ਭਰਾ ਰੁੜ੍ਹ ਗਏ। ਇਸ ਸਮੇ ਸਿਰ ਤਲੀ ਤੇ ਧਰ ਕੇ ਕੁਝ ਸਿੰਘ ਪਹਾੜਾਂ ਵੱਲ ਨਿਕਲ ਤੁਰੇ ਕੁਝ ਦੁਸ਼ਮਣਾਂ ਦੇ ਵਿੱਚੋਂ ਦੀ ਰਾਹ ਬਣਾ ਕੇ ਭੱਜ ਗਏ। ਖ਼ਾਲਸਾ ਸੈਨਾ ਦਾ ਮੁੱਖ ਜਥਾ ਜਥੇਦਾਰ ਸੁੱਖਾ ਸਿੰਘ ਦੀ ਅਗਵਾਈ ਹੇਠ ਪਿੱਛਾ ਕਰ ਰਹੀ ਸੈਨਾ ਤੇ ਟੁੱਟ ਕੇ ਪੈ ਗਿਆ। ਲਖਪਤ ਰਾਏ ਉੱਤੇ ਹਮਲਾ ਕਰਨ ਦੇ ਯਤਨ ਵਿਚ ਉਸ ਦੀ ਲੱਤ ਉੱਤੇ ਗੋਲੀ ਲੱਗੀ। ਬਾਕੀ ਸਿੱਖਾਂ ਦਾ ਜੰਗਲਾਂ ਵਿਚ ਪਿੱਛਾ ਕੀਤਾ ਗਿਆ। ਦੋ ਕੁ ਹਜ਼ਾਰ ਸਿੱਖ ਬਚ ਕੇ ਰਾਵੀ ਦਰਿਆ ਪਾਰ ਕਰਕੇ ਰਿਆੜਕੀ ਗੁਰਦਾਸਪੁਰ ਦੇ ਇਲਾਕੇ ਵੱਲ ਨਿਕਲ ਗਏ। ਗਰਮੀ ਦੇ ਦਿਨ ਸਨ, ਤੱਤੀ ਰੇਤ ਦਾ ਪੈਂਡਾ, ਭੁੱਖੇ ਪੇਟ, ਜ਼ਖ਼ਮਾਂ ਨਾਲ ਕਰਾਹੁੰਦੇ

ਲੰਮਾ ਪੈਂਡਾ ਕਰਕੇ ਸ੍ਰੀ ਹਰਿਗੋਬਿੰਦਪੁਰ ਦੇ ਨੇੜਿਓਂ ਬਿਆਸ ਦਰਿਆ ਪਾਰ ਕੀਤਾ ਤਾਂ ਪਠਾਣਾਂ ਦੀ ਇਕ ਟੁਕੜੀ ਨੇ ਉਨ੍ਹਾਂ ਤੇ ਹੱਲਾ ਬੋਲ ਦਿੱਤਾ। ਸਿੱਖਾਂ ਨੇ ਪਠਾਨਾਂ ਨਾਲ ਇਸ ਸਮੇ ਨਜਿੱਠ ਲੈਣਾ ਸੀ ਪਰ ਜਦੋਂ ਸਿੱਖਾਂ ਨੂੰ ਪਤਾ ਲੱਗਾ ਕੇ ਲਖਪਤ ਰਾਏ ਦਰਿਆ ਪਾਰ ਕਰ ਗਿਆ ਹੈ ਅਤੇ ਛੇਤੀ ਹੀ ਉਹ ਹਮਲਾ ਕਰੇਗਾ, ਇਸ ਲਈ ਉਹ ਸਭ ਲੰਗਰ ਆਦਿ ਛੱਡ ਕੇ ਅਲੀਵਾਲ ਤੋਂ ਸਤਲੁਜ ਦਰਿਆ ਪਾਰ ਕਰਕੇ ਮਾਲਵੇ ਵਿਚ ਨਿਕਲ ਗਏ। ਲਖਪਤ ਰਾਏ ਇਸ ਲੜਾਈ ਕਰਕੇ ਥੱਕ ਹਾਰ ਗਿਆ, ਉਹ ਹੋਰ ਪਿੱਛਾ ਕਰਨ ਦੀ ਥਾਂ ਵਾਪਸ ਲਾਹੌਰ ਨੂੰ ਮੁੜ ਪਿਆ। ਇਸ ਘੱਲੂਘਾਰੇ ਵਿਚ ੭,੦੦੦ ਦੇ ਕਰੀਬ ਸਿੱਖ ਸ਼ਹੀਦ ਹੋ ਗਏ। ਇਹ ਮਾਰਾ-ਮਾਰੀ ਅਤੇ ਧਰ ਪਕੜ ਪੂਰਾ ਇਕ ਮਹੀਨਾ ਚਲਦੀ ਰਹੀ। ਤਿੰਨ ਕੁ ਹਜ਼ਾਰ ਦੇ ਕਰੀਬ ਸਿੱਖਾਂ ਨੂੰ ਪਕੜ ਲਾਹੌਰ ਲਿਜਾ ਕੇ ਨਖਾਸ ਚੌਕ ਵਿਚ ਤਸੀਹੇ ਦੇ ਕੇ ਕਤਲ ਕਰ ਦਿੱਤਾ ਗਿਆ।

**ਇਤਿਹਾਸਿਕ ਮਹੱਤਵ**-ਸਖ਼ਤੀਆਂ ਅਤੇ ਮਾਰਾ-ਮਾਰੀ ਦੇ ਦੌਰਾਨ ਛੋਟਾ ਘੱਲੂਘਾਰਾ ਸਿੱਖਾਂ ਲਈ ਪਹਿਲਾ ਸਭ ਤੋਂ ਭਾਰੀ ਨੁਕਸਾਨ ਵਾਲਾ ਕਤਲੇਆਮ ਸੀ। ਲਖਪਤ ਰਾਏ ਸਿੱਖਾਂ ਨੂੰ ਹਾਰ ਦੇ ਕੇ ਕੁਝ ਹੱਦ ਤੱਕ ਸੰਤੁਸ਼ਟ ਸੀ ਪਰ ਉਹ ਇਸ ਨੂੰ ਲੰਮੇ ਸਮੇਂ ਤੱਕ ਸਾਂਭ ਨਾ ਸਕਿਆ। ਲਖਪਤ ਰਾਏ ਨੇ ਭਾਵੇ ਖ਼ਾਲਸਾ ਪੰਥ ਨੂੰ ਖਤਮ ਕਰਨ ਦੀ ਸਹੁੰ ਖਾਧੀ ਸੀ ਪਰ ਉਸ ਮੂਰਖ ਨੂੰ ਇਹ ਪਤਾ ਨਹੀਂ ਕਿ ਇਹ ਖ਼ਾਲਸਾ ਪੰਥ ਅਕਾਲ ਪੁਰਖ ਨੇ ਰਚਿਆ ਸੀ ਅਤੇ ਉਸ ਨੇ ਹੀ ਇਸ ਦੀ ਹੱਥ ਦੇ ਕੇ ਰੱਖਿਆ ਕਰਨੀ ਸੀ:

*ਮੂਰਖ ਖਤ੍ਰੀ ਏਹੁ ਨ ਜਾਨੈ। ਪੰਥ ਰਚਯੋ ਇਹੁ ਜਿਸ ਭਗਵਾਨੈ।*
*ਸੋ ਅਕਾਲ ਕਾ ਸੁਤ ਸਮ੍ਰੱਥ। ਰੱਖਯਾ ਕਰਹੈ ਦੈਕਰ ਹੱਥ।* *(ਪੰਥ ਪ੍ਰਕਾਸ਼)*

ਮੁਲਤਾਨ ਦੇ ਗਵਰਨਰ ਸ਼ਾਹ ਨਿਵਾਜ ਨੇ ਯਹੀਆ ਖਾਨ ਨੂੰ ਨਜ਼ਰਬੰਦ ਕਰਕੇ ਅਹੁਦੇ ਤੋਂ ਹਟਾ ਦਿੱਤਾ। ਲਖਪਤ ਰਾਏ ਨੂੰ ਜੇਲ ਵਿਚ ਸੁੱਟ ਦਿੱਤਾ ਗਿਆ। ਇਸ ਦੀ ਥਾਂ ਦੀਵਾਨ ਕੌੜਾ ਮੱਲ ਜਿਸ ਨੂੰ ਸਿੱਖ ਮਿੱਠਾ ਮੱਲ ਕਹਿ ਕੇ ਬੁਲਾਉਂਦੇ ਸਨ, ਨੂੰ ਦੀਵਾਨ ਬਣਾ ਦਿੱਤਾ। ਇਸ ਤੋਂ ਬਾਅਦ ਅਹਿਮਦ ਸ਼ਾਹ ਦੁਰਾਨੀ ਨੇ ਲਾਹੌਰ 'ਤੇ ਹਮਲਾ ਕਰਕੇ ਕਬਜ਼ਾ ਕਰ ਲਿਆ। ਲਾਹੌਰ ਤੇ ਦਿੱਲੀ ਦੁਰਾਨੀਆਂ ਵਿਚਕਾਰ ਆਪਸੀ ਖਿਚੋਤਾਣ ਵਧ ਗਈ। ਅਜਿਹੇ ਸਮੇਂ ਭਾਰੀ ਨੁਕਸਾਨ ਹੋਣ ਦੇ ਬਾਵਜੂਦ ਵੀ ਖ਼ਾਲਸਾ ਪੰਥ ਨੇ ਮੁੜ ਸੰਗਠਤ ਹੋਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਕਸ਼ਟਾਂ ਰਾਹੀਂ ਸਤਾ ਪ੍ਰਾਪਤੀ ਦੇ ਬੀਜ਼ ਪੁੰਗਰ ਪਏ। ਸਿੱਖ ਛੁਪਣਗਾਹਾਂ ਤੋਂ ਬਾਹਰ ਨਿਕਲ ਆਏ ਅਤੇ ਉਨ੍ਹਾਂ ਨੇ ਮੁੜ ਦੁਰਾਨੀਆਂ ਦੇ ਰਾਹ ਮਾਰੇ, ਲਾਹੌਰ, ਅੰਮ੍ਰਿਤਸਰ, ਜਲੰਧਰ ਆਦਿ ਜਿੱਤ ਲਿਆ ਇਹ ਸਮਾਂ ਸਿੱਖ ਇਤਿਹਾਸ ਲਈ ਬੜਾ ਭਾਗਸ਼ਾਲੀ ਤੇ ਮਹੱਤਵਪੂਰਨ ਸੀ। ਡਾ: ਗੰਡਾ ਸਿੰਘ ਦੇ ਸ਼ਬਦਾਂ ਵਿਚ ਇਸ ਨਾਲ ਇਕ ਨਵੇਂ ਯੁੱਗ ਦਾ ਅਰੰਭ ਹੋਇਆ। ਜਿਸ ਵਿਚ ਸਿੱਖਾਂ ਨੇ ਆਪਣੇ ਬਿਖਰੇ ਹੋਏ ਜਥਿਆਂ ਨੂੰ ਇਕ ਸਮੂੰਹ ਵਿਚ ਪਰੋ ਲਿਆ ਅਤੇ ਆਪਣੀ ਸਥਾਨਕ ਰਿਹਾਇਸ਼ ਲਈ ਕਿਲ੍ਹਾ ਵੀ ਬਣਾ ਲਿਆ। ਪੰਥ ਦੇ ਵਿਚਾਰ ਨੇ ਇਕ ਨਵੀਂ ਸ਼ਕਲ ਧਾਰਨ ਕੀਤੀ। ਇਸ ਦੇ ਦੁਆਲੇ ਇਕ ਪਰੰਪਰਾ ਜੁੜ ਗਈ। ਇਸ ਅਨੁਸਾਰ ਇਕ

ਸਾਂਝੇ ਆਗੂ ਦੀਆਂ ਆਗਿਆਕਾਰੀ ਅਤੇ ਜਥਿਆਂ ਦੇ ਵਾਹਦ ਵਿਅਕਤੀਆਂ ਦੀ ਸਮੁੱਚੇ ਪੰਥ ਵੱਲ ਜਿੰਮੇਵਾਰੀ ਦੀ ਭਾਵਨਾ ਪੈਦਾ ਹੋਈ। ੧੭੪੮ ਈ: ਦੀ ਵਿਸਾਖੀ ਮੌਕੇ ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਦਲ ਖ਼ਾਲਸੇ ਦਾ ਜਥੇਦਾਰ ਚੁਣ ਲਿਆ ਗਿਆ। ਦਲ ਖ਼ਾਲਸੇ ਨੂੰ ਫਿਰ ਤੋਂ ਪੈਰਾਂ ਸਿਰ ਕਰਕੇ ਗਿਆਰਾਂ ਜਥਿਆਂ ਵਿਚ ਵੰਡ ਦਿੱਤਾ ਤੇ ਜਥੇਦਾਰ ਬਣਾ ਦਿੱਤੇ ਪਿੱਛੋਂ ਇਹੀ ਜਥੇ ਮਿਸਲਾਂ ਬਣ ਗਈਆਂ। ਖ਼ਾਲਸਾ ਰਾਜ ਦਾ ਐਲਾਨ ਕਰ ਦਿੱਤਾ। ਸਿੱਖਾਂ ਦੀ ਜਥੇਬੰਦਕ ਸ਼ਕਤੀ ਨੇ ਪੰਜਾਬ ਵਿਚ ਦੂਜਿਆਂ ਲਈ ਰਾਜ ਕਰਨਾ ਕਾਫੀ ਮੁਸ਼ਕਲ ਬਣਾ ਦਿੱਤਾ। ਇਨ੍ਹਾਂ ਘੱਲੂਘਾਰਿਆਂ ਦੀ ਭੱਠੀ ਵਿੱਚੋਂ ਨਿਕਲ ਕੇ ਖ਼ਾਲਸਾ ਪੰਥ ਸ਼ੁੱਧ ਫ਼ੌਲਾਦ ਬਣ ਗਿਆ। ਇਸ ਨਾਲ ਬਣੇ ਤਿੱਖੇ ਹਥਿਆਰਾਂ ਨੇ ਖ਼ਾਲਸਾ ਪੰਥ ਦੇ ਸਵੈ-ਰਾਜ ਦਾ ਰਾਹ ਪੱਧਰਾ ਕਰ ਦਿੱਤਾ ਅਤੇ ਉਹ ਸਮਾਂ ਦੂਰ ਨਾ ਰਿਹਾ ਜਦੋਂ ਪੰਜਾਬ ਵਿਚ ਸਿੱਖ ਪੰਥ ਸੱਤਾਧਾਰੀ ਹੋ ਗਿਆ। ਛੋਟੇ ਘੱਲੂਘਾਰੇ ਦੇ ਪ੍ਰਸੰਗ ਨੂੰ ਖਤਮ ਕਰਦਿਆਂ ਇਹ ਕਿਹਾ ਜਾ ਸਕਦਾ ਹੈ ਕਿ ਇਸ ਘੱਲੂਘਾਰੇ ਰਾਹੀਂ ਹੋਈਆਂ ਸ਼ਹਾਦਤਾਂ ਨਾਲ ਭਾਵੇਂ ਭਾਰੀ ਤਬਾਹੀ ਹੋਈ ਪਰ ਇਸ ਵਿੱਚੋਂ ਹੀ ਸਿੱਖ ਧਰਮ ਦੀ ਅਣਖ ਅਤੇ ਅਜ਼ਾਦੀ ਲਈ ਸੀਸ ਦੇਣ ਅਤੇ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਉਣ ਦਾ ਜ਼ਜਬਾ ਦ੍ਰਿੜ ਹੋਇਆ। ਸਿੱਖੀ ਪ੍ਰਚੰਡ ਹੋ ਕੇ ਨਿਕਲੀ ਅਤੇ ਪੰਥ ਦੇ ਉੱਜਲੇ ਭਵਿੱਖ ਦੀ ਆਸ ਪੈਦਾ ਹੋ ਗਈ।

**ਪਦ ਟਿੱਪਣੀ ਅਤੇ ਹਵਾਲੇ :**


*੧. ਸ੍ਰੀ ਗੁਰੂ ਪੰਥ ਪ੍ਰਕਾਸ਼, ਭਾਈ ਰਤਨ ਸਿੰਘ (ਭੰਗੂ), ਸੰਪਾ: ਸ. ਬਲਵੰਤ ਸਿੰਘ (ਢਿੱਲੋਂ), ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੪.*

*੨. ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ, ਭਾਸ਼ਾ ਵਿਭਾਗ, ਪੰਜਾਬ ਪਟਿਆਲਾ ੧੯੮੭.*

*੩. ਸਿੱਖ ਇਤਿਹਾਸ, ਪ੍ਰਿੰਸੀਪਲ ਤੇਜਾ ਸਿੰਘ, ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੮੪.*

*੪. ਸਿੱਖ ਇਤਿਹਾਸ ਬਾਰੇ, ਡਾ. ਗੰਡਾ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੮.*

*੫. ਅਠਾਰਵੀਂ ਸਦੀ ਵਿਚ ਬੀਰ ਪਰੰਪਰਾ ਦਾ ਵਿਕਾਸ, ਪ੍ਰਿੰ. ਸਤਿਬੀਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੮੭.*

*੬. ਸ. ਜੱਸਾ ਸਿੰਘ ਆਹਲੂਵਾਲੀਆ, ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

*੭. ਇਤਿਹਾਸਿਕ ਖੋਜ, ਸ. ਕਰਮ ਸਿੰਘ ਹਿਸਟੋਰੀਅਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*੮. ਸਿੱਖ ਇਤਿਹਾਸ ਦੇ ਸੂਰਬੀਰ ਯੋਧੇ, ਚਾਰ ਸਾਹਿਬਜ਼ਾਦੇ, ਸੰਪਾ: ਪ੍ਰੋ: ਬਲਵਿੰਦਰ ਸਿੰਘ ਜੌੜਾ ਸਿੰਘਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੫.*

*੯. ਰਾਜ ਦਾ ਸਿੱਖ ਸੰਕਲਪ, ਡਾ: ਜਸਪਾਲ ਸਿੰਘ, ਨਵਯੁਗ ਪਬਲਿਸ਼ਰਜ ਦਿੱਲੀ, ੧੯੯੦.*


■

# ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ

*-ਪ੍ਰੋ. ਬਲਵੰਤ ਸਿੰਘ**

ਬਾਬਾ ਬੰਦਾ ਸਿੰਘ ਬਹਾਦਰ ਦਾ ਮੁੱਢਲਾ ਜੀਵਨ ਹਾਲੇ ਵੀ ਇਕ ਬੁਝਾਰਤ ਬਣਿਆ ਹੋਇਆ ਹੈ। ਸਿੱਖ-ਸ੍ਰੋਤਾਂ ਦੀ ਗਵਾਹੀ ਅਨੁਸਾਰ ਉਸ ਦਾ ਜਨਮ ਜੰਮੂ ਦੇ ਨਜ਼ਦੀਕ ਰਾਜੌਰੀ ਵਿਚ ਹੋਇਆ ਸੀ। ਉਹ ਜਾਤੀ ਦਾ ਰਾਜਪੂਤ ਤੇ ਪੇਸ਼ੇ ਵਜੋਂ ਕਿਸਾਨ ਸੀ। ਫ਼ਾਰਸੀ ਦੀਆਂ ਲਿਖਤਾਂ ਵਿਚ ਵੀ ਉਸ ਦੇ ਜੰਮੂ ਨਾਲ ਸੰਬੰਧਾਂ ਦੀ ਕੰਨਸੋਅ ਮਿਲਦੀ ਹੈ। ਸਿੱਖ-ਪਰੰਪਰਾ ਅਨੁਸਾਰ ਖਾਲਸਾ ਪੰਥ ਵਿਚ ਪ੍ਰਵੇਸ਼ ਤੋਂ ਪਹਿਲੇ ਉਹ ਹਿੰਦੂਆਂ ਦੀ ਬੈਰਾਗੀ ਸੰਪ੍ਰਦਾ ਨਾਲ ਸੰਬੰਧਿਤ ਸੀ। ਉਸ ਦੇ ਬੈਰਾਗੀ ਜਮਾਤ ਨਾਲ ਜੁੜੇ ਹੋਣ ਦਾ ਜ਼ਿਕਰ ਅਠਾਰਵੀਂ ਸਦੀ ਦੇ ਯੂਰਪੀਨ ਇਤਿਹਾਸਕਾਰਾਂ ਨੇ ਵੀ ਕੀਤਾ ਹੈ। ਸਿੱਖ-ਸ੍ਰੋਤਾਂ ਵਿਚ ਮਾਧੋਦਾਸ ਉਰਫ ਲਛਮਣ ਦੇਵ ਦੀ ਸ਼ਖ਼ਸੀਅਤ ਦਾ ਜੋ ਬਿੰਬ ਚਿਤਰਿਆ ਗਿਆ ਹੈ, ਉਸ ਅਨੁਸਾਰ ਉਹ ਹਠ-ਯੋਗ ਵਿਚ ਪਰਿਪੱਕ ਸਿੱਧ-ਜੋਗੀ ਸੀ, ਜਿਸ ਨੂੰ ਰਿਧੀਆਂ-ਸਿਧੀਆਂ ਤੇ ਜੰਤਰ-ਮੰਤਰ ਵਿਚ ਮੁਹਾਰਤ ਤੋਂ ਇਲਾਵਾ ਗ਼ੈਬੀ ਸ਼ਕਤੀਆਂ ਉਪਰ ਅਖਤਿਆਰ ਵੀ ਹਾਸਲ ਸੀ। ਫ਼ਾਰਸੀ ਦੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਉਸ ਨੂੰ ਜਾਦੂਗਰ ਜਾਂ ਬਹਿਰੂਪੀਆ ਕਿਹਾ ਹੈ ਜੋ ਆਪਣੀ ਇੱਛਾ ਅਨੁਸਾਰ ਸ਼ਕਲ ਬਦਲ ਸਕਦਾ ਸੀ। ਉਸ ਦੀ ਸ਼ਖ਼ਸੀਅਤ ਸੰਬੰਧੀ ਉਪਰੋਕਤ ਕਿਸਮ ਦੇ ਭੁਲੇਖੇ ਤੇ ਗ਼ਲਤ-ਫਹਿਮੀਆਂ ਸਿੱਖ ਤੇ ਮੁਗ਼ਲ ਇਤਿਹਾਸਕਾਰਾਂ ਦੀਆਂ ਲਿਖਤਾਂ ਵਿਚ ਆਮ ਮਿਲਦੀਆਂ ਹਨ।

ਨਿਰਸੰਦੇਹ ਬਾਬਾ ਬੰਦਾ ਸਿੰਘ ਬਹਾਦਰ ਇਕ ਐਸੀ ਸਿੱਖ ਸ਼ਖ਼ਸੀਅਤ ਸਨ, ਜਿਸ ਨੂੰ ਹੋਰਨਾਂ ਸਮਕਾਲੀ ਸਿੱਖਾਂ ਦੀ ਨਿਸਬਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਮਾਣਨ ਦਾ ਬੜਾ ਥੋੜ੍ਹਾ ਸਮਾਂ ਮਿਲਿਆ ਸੀ। ਖਾਲਸਾ ਪੰਥ ਵਿਚ ਸ਼ਾਮਲ ਹੋ ਕੇ ਉਸ ਨੇ ਐਸੇ ਕਾਰਨਾਮਿਆਂ ਨੂੰ ਸਰੰਜਾਮ ਦਿੱਤਾ, ਜਿਨ੍ਹਾਂ ਦੀ ਮਿਸਾਲ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦੀ। ਉਸ ਨੇ ਸਿੱਖਾਂ ਨੂੰ ਜਿਸ ਤਰ੍ਹਾਂ ਮੁਗ਼ਲਾਂ ਵਿਰੁੱਧ ਧਰਮ-ਜੁੱਧ ਲਈ ਸੰਗਠਿਤ ਕੀਤਾ, ਸੈਨਿਕ ਮੁਹਿੰਮਾਂ ਵਿਚ ਜਿਸ ਤਰ੍ਹਾਂ ਅੱਗੇ ਹੋ ਕੇ ਅਗਵਾਈ ਕੀਤੀ ਅਤੇ ਪਹਿਲੇ ਸਿੱਖ-ਰਾਜ ਦੀ ਸਥਾਪਨਾ ਕਰ ਕੇ ਪੰਜਾਬ ਦੇ ਇਤਿਹਾਸ ਵਿਚ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਖੇਤਰ ਵਿਚ ਇਨਕਲਾਬ ਦਾ ਜੋ ਬਾਨ੍ਹਣੂੰ ਬੰਨ੍ਹਿਆ ਅਤੇ ਅੰਤ ਦਿੱਲੀ ਵਿਚ ਸ਼ਹੀਦੀ ਸਮੇਂ ਜੋ ਸਿਦਕ-ਦਿਲੀ ਤੇ ਅਡੋਲਤਾ ਦਾ ਮੁਜ਼ਾਹਿਰਾ ਕੀਤਾ, ਉਸ ਤੋਂ ਸਪਸ਼ਟ ਹੈ ਕਿ ਉਹ ਬਹੁਤ ਹੀ ਪ੍ਰਤਿਭਾਸ਼ਾਲੀ ਤੇ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ

---

**ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀ:, ਸ੍ਰੀ ਅੰਮ੍ਰਿਤਸਰ। ੯੮੫੫੦-੫੭੬੨੪*

ਸਨ। ਪਰ ਬਦਕਿਸਮਤੀ ਐਸੀ ਹੈ ਕਿ ਕੁਝ-ਕੁ ਸਿੱਖ ਸ੍ਰੋਤਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਅਜਿਹੀਆਂ ਗ਼ਲਤ-ਫਹਿਮੀਆਂ ਤੇ ਭਰਾਂਤੀਆਂ ਪ੍ਰਗਟਾਈਆਂ ਗਈਆਂ ਹਨ, ਜਿਨ੍ਹਾਂ ਨੇ ਉਸ ਦਾ ਇਕ ਸਿੱਖ ਦੇ ਤੌਰ 'ਤੇ ਅਕਸ ਹੀ ਵਿਗਾੜ ਦਿੱਤਾ ਹੈ। ਦੂਜੇ ਪਾਸੇ ਫ਼ਾਰਸੀ ਦੇ ਮੁਸਲਿਮ ਇਤਿਹਾਸਕਾਰ ਤੁਅੱਸਬ ਤੇ ਧਾਰਮਿਕ ਸੰਕੀਰਣਤਾ ਦੇ ਕਾਰਨ ਨਿਰਪੱਖ ਦ੍ਰਿਸ਼ਟੀਕੋਣ ਧਾਰਨ ਨਹੀਂ ਕਰ ਸਕੇ ਜਿਸ ਕਰ ਕੇ ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਸਲਾਮ ਤੇ ਮੁਸਲਮਾਨਾਂ ਦਾ ਕੱਟੜ ਦੁਸ਼ਮਣ ਗਰਦਾਨਦਿਆਂ ਉਸ ਉੱਪਰ ਕਤਲੋ-ਗਾਰਤ ਤੇ ਲੁੱਟ-ਮਾਰ ਦੇ ਗੰਭੀਰ ਦੋਸ਼ਾਰੋਪਣ ਕੀਤੇ ਹਨ। ਆਓ ਹੁਣ ਅਸੀਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਦੇ ਬਹੁ-ਆਯਾਮੀ ਰੰਗਾਂ ਨੂੰ ਸਮਕਾਲੀ ਤੇ ਮੁੱਢਲੇ ਲਿਖਾਰੀਆਂ ਦੀਆਂ ਲਿਖਤਾਂ ਦੇ ਆਧਾਰ ਉੱਤੇ ਨਿਰੀਖਣ ਦਾ ਯਤਨ ਕਰਦੇ ਹਾਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ ਤੋਂ ਪਹਿਲੇ ਮਾਧੋਦਾਸ ਦੀ ਇਕ ਸਿੱਧ-ਜੋਗੀ ਦੇ ਵਜੋਂ ਪ੍ਰਸਿੱਧੀ ਦੂਰ-ਦੂਰ ਦੇ ਸਾਧੂਆਂ-ਸੰਨਿਆਸੀਆਂ ਵਿਚ ਫੈਲ਼ ਚੁੱਕੀ ਸੀ। ਗੋਦਾਵਰੀ ਕਿਨਾਰੇ ਬਣਾਏ ਮੱਠ ਵਿਚ ਉਸ ਨੇ ਅੱਛਾ-ਖਾਸਾ ਠਾਠਾ-ਬਾਗਾ ਕਾਇਮ ਕਰ ਲਿਆ ਸੀ। ਮੱਠ ਵਿਚ ਪਧਾਰਨ ਵਾਲੇ ਸਾਧੂਆਂ ਨਾਲ ਉਸ ਦੇ ਅਯੋਗ ਵਿਹਾਰ ਦੇ ਚਰਚੇ ਵੀ ਆਮ ਸਨ। ਪਰ ੩ ਸਤੰਬਰ, ੧੭੦੮ ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਰਸ-ਛੋਹ ਨਾਲ ਉਸ ਦੀ ਸ਼ਖ਼ਸੀਅਤ ਵਿਚ ਐਸਾ ਪਰਿਵਰਤਨ ਆਇਆ, ਜਿਸ ਨੇ ਉਸ ਦਾ ਜੀਵਨ-ਮਨੋਰਥ ਹੀ ਬਦਲ ਦਿੱਤਾ। ਗੁਰੂ ਸਾਹਿਬ ਨੇ ਉਸ ਨੂੰ ਖੰਡੇ ਦੀ ਪਾਹੁਲ ਦੇ ਕੇ ਬੰਦਾ ਸਿੰਘ ਦਾ ਨਾਮ ਦਿੱਤਾ ਤੇ ਜੋਤੀ-ਜੋਤਿ ਸਮਾਉਣ ਤੋਂ ਪਹਿਲੇ ਖਾਲਸੇ ਦਾ ਜਥੇਦਾਰ ਥਾਪ ਕੇ ਮੁਗ਼ਲਾਂ ਵਿਰੁੱਧ ਸੰਘਰਸ਼ ਲਈ ਪੰਜਾਬ ਰਵਾਨਾ ਕਰ ਦਿੱਤਾ। ਇਸ ਤੋਂ ਪਿੱਛੋਂ ਉਸ ਨੇ ਪੰਜਾਬ ਅਤੇ ਸਿੱਖ ਪੰਥ ਦੇ ਇਹਿਤਾਸ ਨੂੰ ਜੋ ਨਵਾਂ ਰੁਖ਼ ਪ੍ਰਦਾਨ ਕੀਤਾ, ਉਹ ਕੋਈ ਗੁੱਝੀ-ਛੁਪੀ ਬਾਤ ਨਹੀਂ ਹੈ। ਭਾਵੇਂ ਬਾਬਾ ਬੰਦਾ ਸਿੰਘ ਬਹਾਦਰ ਦਾ ਇਕ ਸਿੱਖ ਵਜੋਂ ਕਿਰਦਾਰ ਬੇਲਾਗ ਤੇ ਚਿੱਟੇ ਦਿਨ ਦੀ ਤਰ੍ਹਾਂ ਸਪਸ਼ਟ ਹੈ ਪਰ ਕੁਝ-ਕੁ ਲਿਖਤਾਂ ਵਿਚ ਉਸ ਦੇ ਸਿੰਘ ਸਜਣ ਤੇ ਖਾਲਸਾ ਰਹਿਤ ਉੱਪਰ ਅਮਲ ਬਾਰੇ ਸ਼ੰਕੇ ਖੜ੍ਹੇ ਕੀਤੇ ਗਏ ਹਨ। ਕੁਝ-ਕੁ ਨੇ ਤਾਂ ਉਸ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ਾਂ ਦੀ ਉਲੰਘਣਾ ਕਰਨ ਤੋਂ ਇਲਾਵਾ ਖੁਦ ਗੁਰਿਆਈ ਧਾਰਨ ਕਰਨ ਦਾ ਦੋਸ਼ ਵੀ ਮੜ੍ਹਿਆ ਹੈ। ਆਰੀਆ ਸਮਾਜੀ ਵਿਚਾਰਧਾਰਾ ਤੋਂ ਪ੍ਰੇਰਿਤ ਲਿਖਾਰੀਆਂ ਨੇ ਉਸ ਨੂੰ ਗੁਰੂ ਦੇ ਸਿੱਖ ਦੀ ਬਜਾਇ ਇਕ ਹਿੰਦੂ ਬੈਰਾਗੀ ਵਜੋਂ ਪੇਸ਼ ਕਰਨ ਦਾ ਸੁਆਦ ਲਿਆ ਹੈ। ਫ਼ਾਰਸੀ ਦੇ ਸਮਕਾਲੀ ਤੇ ਮੁੱਢਲੇ ਸਿੱਖ-ਸ੍ਰੋਤਾਂ ਦੇ ਅਧਿਐਨ ਤੋਂ ਇਹ ਤੱਥ ਭਲੀਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਰ-ਕਮਲਾਂ ਰਾਹੀਂ ਖਾਲਸਾ ਪੰਥ 'ਚ ਸ਼ਾਮਲ ਹੋਣ ਤੋਂ ਬਾਅਦ ਉਸ ਦਾ ਬੈਰਾਗੀ ਸੰਪ੍ਰਦਾ ਨਾਲ ਕੋਈ ਲਾਗਾ-ਦੇਗਾ ਨਹੀਂ ਸੀ ਰਿਹਾ। ਨਿਕਟ ਸਮਕਾਲੀ ਲੇਖਕ, ਭਾਈ ਕੇਸਰ ਸਿੰਘ (ਛਿੱਬਰ) ਨੇ ਮਾਧੋਦਾਸ ਦੀ ਗੁਰੂ ਸਾਹਿਬ ਨਾਲ

ਮੁਲਾਕਾਤ ਤੇ ਖੰਡੇ ਦੀ ਪਾਹੁਲ ਲੈ ਕੇ ਸਿੰਘ ਸਜ ਜਾਣ ਦੀ ਘਟਨਾ ਨੂੰ ਬੜੇ ਭਾਵਪੂਰਤ ਢੰਗ ਨਾਲ ਬਿਆਨ ਕੀਤਾ ਹੈ:

*ਪਕੜਾ ਹਾਥ ਉਸ ਦਾ ਸਾਹਿਬ ਅਪਨੇ ਪਾਸ ਬੈਠਾਇਆ।*
*ਸੋ ਪਾਸ ਨ ਬੈਠਾ ਤਿਨ ਤਲੇ ਆਸਨ ਲਾਇਆ।*
*ਸਾਹਿਬ ਪਾਸੋਂ ਆਦਮੀ ਕਰ ਦਿੱਤੇ ਦੂਰ।*
*ਦੁਹਾਂ ਗਲਾਂ ਕੀਤੀਆਂ ਆਪਸ ਵਿਚ ਬੈਠ ਕੇ ਮਸਕੂਰ।*
*ਆਖਰ ਉਠ ਕੇ ਸਾਧੂ ਚਰਨੀਂ ਢਠਿਆ।*
*ਉਨ ਆਖਿਆ ਸਾਹਿਬ ਮੈਂ ਬੰਦਾ ਤੇਰਾ।*
*ਤੂੰ ਹੈ ਪੂਰਣ ਸਤਿਗੁਰੂ ਰਾਖ ਰਖੰਦਾ ਮੇਰਾ।*[੧]

ਭਾਈ ਰਤਨ ਸਿੰਘ (ਭੰਗੂ) ਜਿਸ ਨੇ ਆਪਣੇ ਬਜ਼ੁਰਗਾਂ ਦੀ ਸਿਮ੍ਰਤੀ ਵਿਚ ਸੰਭਾਲੇ ਸਿੱਖ ਇਤਿਹਾਸ ਨੂੰ ਕਲਮਬੰਦ ਕੀਤਾ ਹੈ, ਲਿਖਦਾ ਹੈ ਕਿ ਨੰਦੇੜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋਦਾਸ ਦੇ ਮੱਠ ਵਿਚ ਜਾ ਕੇ ਉਸ ਦੀ ਸਾਧੂ-ਸੰਤਾਂ ਨਾਲ ਮਸਖਰੀ ਕਰਨ ਦੀ ਭੈੜੀ ਆਦਤ ਬਾਰੇ ਪੁੱਛਿਆ ਤਾਂ ਉਹ ਲਾਜਵਾਬ ਹੋ ਗਿਆ। ਅੰਤ ਵਿਚ ਉਸ ਨੇ ਸਮਰਪਿਤ ਹੋ ਕੇ ਬੇਨਤੀ ਕੀਤੀ :

*ਤਬ ਉਨ ਕਹਯੋ ਮੈਂ ਬੰਦਾ ਤੋਰਾ। ਮੈਂ ਤੋਹਿ ਸਿੰਘ ਗੁਰੂ ਤੂੰ ਮੋਰਾ।*[੨]

ਗੁਰੂ ਸਾਹਿਬ ਨੇ ਉਸ ਨੂੰ ਸਿੱਖ ਧਰਮ ਦਾ ਉਪਦੇਸ਼ ਦਿੱਤਾ ਤੇ ਸਿੱਖੀ ਦੇ ਖੰਡੇਧਾਰ ਮਾਰਗ 'ਤੇ ਤਨ, ਮਨ, ਧਨ ਨਾਲ ਸੇਵਾ ਕਰਨ ਦੇ ਆਦਰਸ਼ ਸਮਝਾਏ। ਦਸਮੇਸ਼ ਪਿਤਾ ਜੀ ਨੇ ਮਾਧੋਦਾਸ ਨੂੰ ਜੋ ਸਬਕ ਦਿੱਤਾ, ਉਹ ਉਸ ਨੇ ਸਵੀਕਾਰ ਕਰ ਲਿਆ। ਗੁਰੂ ਸਾਹਿਬ ਨੇ ਉਸ ਦਾ ਨਾਮ ਬੰਦਾ ਸਿੰਘ ਰੱਖ ਦਿੱਤਾ ਤੇ ਉਸ ਨੂੰ ਖਾਲਸਾ ਪੰਥ ਵਿਚ ਸ਼ਾਮਲ ਕਰ ਲਿਆ :

*- ਜੋ ਆਖੀ ਸਤਿਗੁਰ ਉਸੈ ਸੋ ਉਨ ਲੀਨੀ ਮਾਨ।*
*ਧਰਯੋ ਸੁ ਬੰਦਾ ਨਾਮ ਤਿਸ ਤਿਨ ਕਰ ਲੀਯੋ ਪ੍ਰਮਾਨ।*[੩]
*- ਹਮਨੈ ਖਾਲਸੇ ਤੂੰ ਭੀ ਰਲਾਯਾ। ਤੈਂ ਭੀ ਖਾਲਸਯੋ ਵੰਡਾ ਪਾਯਾ।*
*ਪੰਜ ਸਿੰਘ ਲੈ ਕੇ ਤੂੰ ਸਾਥ। ਕਰ ਅਰਦਾਸ ਪੂਰੀ ਹੋਇ ਬਾਤ।*[੪]

ਭਾਈ ਰਤਨ ਸਿੰਘ (ਭੰਗੂ) ਦੀ ਗਵਾਹੀ ਅਨੁਸਾਰ ਬਾਬਾ ਬੰਦਾ ਸਿੰਘ ਦਾ ਜੀਵਨ ਖਾਲਸਾ ਰਹਿਤ ਦੇ ਅਨੁਸਾਰੀ ਸੀ। ਉਹ ਨਿਤਨੇਮ ਅਨੁਸਾਰ ਬਾਣੀ ਦਾ ਪਾਠ ਵੀ ਕਰਦਾ ਸੀ, ਖਾਲਸੇ ਦਾ ਦੀਵਾਨ ਵੀ ਲਗਾਉਂਦਾ ਸੀ, ਪੰਥਕ ਕਾਰਜ ਹਿਤ ਪੰਜ ਸਿੰਘਾਂ ਤੋਂ ਅਰਦਾਸ ਵੀ ਕਰਵਾਉਂਦਾ ਸੀ ਅਤੇ ਦੀਵਾਨ ਦੀ ਸਮਾਪਤੀ ਉੱਤੇ ਖਾਲਸਾਈ ਜੈਕਾਰਾ 'ਵਾਹਿਗੁਰੂ ਜੀ ਕੀ ਫ਼ਤਹ' ਬੁਲਾਇਆ ਜਾਂਦਾ ਸੀ।[੫] ਬਾਬਾ ਬੰਦਾ ਸਿੰਘ ਬਹਾਦਰ ਖੁਦ ਖਾਲਸਾ ਰਹਿਤ ਦਾ ਧਾਰਨੀ ਹੀ ਨਹੀਂ ਬਲਕਿ ਸਿੱਖਾਂ ਨੂੰ ਇਸ ਉੱਪਰ ਅਮਲ ਕਰਨ ਲਈ ਪ੍ਰੇਰਦਾ ਵੀ ਰਹਿੰਦਾ ਸੀ। ਉਸ ਦੁਆਰਾ ੧੨ ਦਸੰਬਰ, ੧੭੧੦

ਈ: ਨੂੰ ਜੌਨਪੁਰ ਦੀ ਸੰਗਤ ਨੂੰ ਲਿਖੇ ਹੁਕਮਨਾਮੇ ਵਿਚ ਸਿੱਖਾਂ ਨੂੰ 'ਖਾਲਸੇ ਦੀ ਰਹਤ ਰਹਣਾ' ਦੀ ਬਾਰ-ਬਾਰ ਤਾਕੀਦ ਕੀਤੀ ਗਈ ਹੈ। ਉਸ ਦੀ ਖਾਲਸਾ ਰਹਿਤ ਸੰਬੰਧੀ ਪ੍ਰਤਿਬੱਧਤਾ ਬਾਰੇ ਇਸ ਤੋਂ ਵੱਡੀ ਗਵਾਹੀ ਹੋਰ ਕਿਹੜੀ ਹੋ ਸਕਦੀ ਹੈ? ਨਿਰਸੰਦੇਹ ਉਪਰੋਕਤ ਕਿਸਮ ਦੇ ਆਦੇਸ਼ ਦੀ ਕਲਪਨਾ ਉਸ ਵਿਅਕਤੀ ਤੋਂ ਹੀ ਕੀਤੀ ਜਾ ਸਕਦੀ ਹੈ, ਜੋ ਖੁਦ ਖਾਲਸਾ ਰਹਿਤ ਦਾ ਧਾਰਨੀ ਹੋਵੇ।

ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰ ਇਸ ਤੱਥ ਦੀ ਪੁਸ਼ਟੀ ਕਰਦੇ ਹਨ ਕਿ ਮਈ ੧੭੧੦ ਈ: ਵਿਚ ਸਰਹਿੰਦ ਦੀ ਫਤਿਹ ਉਪਰੰਤ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਅਹਿਲਕਾਰ ਖੁਦ-ਬ-ਖੁਦ ਸਿੰਘ ਸਜਣ ਲੱਗ ਪਏ ਸਨ। ਸਮਕਾਲੀ ਦਸਤਾਵੇਜ਼ 'ਦਸਤੂਰ-ਉਲ-ਇੰਸ਼ਾ' ਵਿਚ ਜ਼ਿਕਰ ਹੈ ਕਿ "ਕੀ ਹਿੰਦੂ ਤੇ ਕੀ ਮੁਸਲਮਾਨ , ਜਿਹੜਾ ਭੀ ਉਸ ਕੋਲ ਪੁੱਜ ਗਿਆ, ਉਸ ਨੂੰ ਉਹ ਸਿੰਘ ਦੇ ਨਾਮ ਨਾਲ ਸੰਬੋਧਨ ਕਰਵਾਉਂਦਾ ਸੀ। ਜਿਵੇਂ ਕਿ ਦੀਨਦਾਰ ਖਾਂ ਨੂੰ ਦੀਨਦਾਰ ਸਿੰਘ ਦੀ ਉਪਾਧੀ ਦਿੱਤੀ ਅਤੇ ਸਰਹਿੰਦ ਦਾ ਖਬਰ-ਨਵੀਸ ਮੀਰ ਨਸੀਰੁਦੀਨ, ਮੀਰ ਨਸੀਰੁਦੀਨ ਸਿੰਘ ਬਣ ਗਿਆ।"[੬] "ਅਖਬਾਰਿ ਦਰਬਾਰਿ ਮੁਅੱਲਾ ਦੀ ੨੩ ਜੁਲਾਈ, ੧੭੧੦ ਈ: ਦੀ ਖ਼ਬਰ ਵੀ ਉਪਰੋਕਤ ਤੱਥ ਦੀ ਪੁਸ਼ਟੀ ਕਰਦੀ ਹੈ।"[੭] ਉਪਰੋਕਤ ਗਵਾਹੀਆਂ ਦੀ ਮੌਜੂਦਗੀ ਵਿਚ ਇਹ ਸ਼ੰਕਾ ਜ਼ਾਹਿਰ ਕਰਨੀ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਅੰਮ੍ਰਿਤਪਾਨ ਨਹੀਂ ਸੀ ਕੀਤਾ, ਬਿਲਕੁਲ ਗ਼ੈਰ-ਵਾਜਿਬ ਹੈ।

ਕੁਝ-ਕੁ ਲਿਖਾਰੀਆਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਮਾਤਾ ਸੁੰਦਰੀ ਨਾਲ ਮੱਤ-ਭੇਦ ਨੂੰ ਲੈ ਕੇ ਉਸ ਉੱਪਰ ਆਪੂੰ ਗੁਰੂ ਬਣ ਜਾਣ ਤੇ ਆਪਣੀ ਵੱਖਰੀ ਸੰਪ੍ਰਦਾਇ ਬਣਾ ਲੈਣ ਦਾ ਜ਼ਿਕਰ ਕੀਤਾ ਹੈ।[੮] ਬਾਦਸ਼ਾਹ ਦੇ ਕਹਿਣ ਉੱਤੇ ਮਾਤਾ ਸੁੰਦਰੀ ਜੀ ਵੱਲੋਂ ਤੱਤ ਖਾਲਸਾ ਨੂੰ ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ ਛੱਡ ਦੇਣ ਦੇ ਆਦੇਸ਼ ਦੀ ਸੂਹ ਕਿਸੇ ਸਮਕਾਲੀ ਸ੍ਰੋਤ ਵਿੱਚੋਂ ਨਹੀਂ ਮਿਲਦੀ। ਸੰਭਵ ਹੈ ਕਿ ਇਹ ਮੱਤ-ਭੇਦ ਅਜੀਤ ਸਿੰਘ ਜੋ ਮਾਤਾ ਸੁੰਦਰੀ ਜੀ ਦਾ ਪਾਲਤ-ਪੁੱਤਰ ਸੀ, ਨਾਲ ਸੰਬੰਧਿਤ ਹੋਵੇ, ਕਿਉਂਕਿ ਅਖਬਾਰਿ ਦਰਬਾਰਿ ਮੁਅੱਲਾ ਤੇ ਹੋਰਨਾਂ ਸਮਕਾਲੀ ਸ੍ਰੋਤਾਂ ਵਿਚ ਮੁਗ਼ਲਾਂ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਦੇ ਮੁਕਾਬਲੇ ਉਸ ਦੀ ਸਰਪ੍ਰਸਤੀ ਕਰਨ ਦੀਆਂ ਗਵਾਹੀਆਂ ਮੌਜੂਦ ਹਨ।[੯] ਜਿੱਥੋਂ ਤਕ ਬਾਬਾ ਬੰਦਾ ਸਿੰਘ ਬਹਾਦਰ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਵਫ਼ਾਦਾਰੀ ਦਾ ਸੰਬੰਧ ਹੈ, ਇਹ ਬਿਲਕੁਲ ਨਿਰਵਿਵਾਦ ਹੈ। ਉਸ ਨੇ ਸਿੱਖ ਸੰਗਤਾਂ ਨੂੰ ਜੋ ਹੁਕਮਨਾਮੇ ਜਾਰੀ ਕੀਤੇ ਉਹ ਨਿੱਜੀ ਤੌਰ 'ਤੇ ਨਹੀਂ ਬਲਕਿ ਗੁਰੂ ਸਾਹਿਬ ਜੀ ਦੇ ਨਾਉਂ 'ਤੇ ਭੇਜੇ ਸਨ। ਸਰਹਿੰਦ ਫਤਿਹ ਉਪਰੰਤ ਸਿੱਖ-ਰਾਜ ਦੀ ਸਥਾਪਤੀ ਦੀ ਯਾਦਗਾਰ ਵਜੋਂ ਜੋ ਸਿੱਕਾ ਜਾਰੀ ਕੀਤਾ ਸੀ, ਉਸ ਉੱਪਰ ਆਪਣੇ ਨਾਮ ਦੀ ਬਜਾਇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਉਂ ਉਕਰਿਆ ਸੀ :

*ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਬ ਅਸਤ*
*ਫ਼ਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫ਼ਜ਼ਲਿ ਸੱਚਾ ਸਾਹਿਬ ਅਸਤ*

ਭਾਵ : ਗੁਰੂ ਨਾਨਕ ਦੀ ਬਖਸ਼ੀ ਤੇਗ ਦੇ ਨਾਲ ਦੋ ਜਹਾਨਾਂ ਵਿਚ ਸਿੱਕਾ ਜਾਰੀ ਕੀਤਾ, ਸੱਚੇ ਰੱਬ ਦੀ ਮਿਹਰ ਨਾਲ ਸ਼ਾਹਿ ਸ਼ਾਹਾਨ ਗੁਰੂ ਗੋਬਿੰਦ ਸਿੰਘ ਦੀ ਫ਼ਤਿਹ ਹੋਈ।

ਇਸੇ ਹੀ ਤਰ੍ਹਾਂ ਸਿੱਖ ਰਾਜ ਦੇ ਸਰਕਾਰੀ ਦਸਤਾਵੇਜ਼ਾਂ ਤੇ ਫੁਰਮਾਨਾਂ ਨੂੰ ਜਾਰੀ ਕਰਨ ਲਈ ਇਕ ਮੋਹਰ ਚਲਾਈ ਗਈ, ਜਿਸ ਦੀ ਇਬਾਰਤ ਇਸ ਪ੍ਰਕਾਰ ਸੀ:

*ਦੇਗੋ ਤੇਗੋ ਫ਼ਤਿਹ ਓ ਨੁਸਰਤਿ ਬੇ-ਦਿਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਭਾਵ : ਦੇਗ ਤੇ ਤੇਗ ਦੀ ਫ਼ਤਿਹ ਜਿਸ ਦੀ ਆਭਾ ਬੜੀ ਨਿਰਾਲੀ ਹੈ, ਇਹ ਬਖਸ਼ਿਸ਼ ਗੁਰੂ ਨਾਨਕ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਤੋਂ ਪ੍ਰਾਪਤ ਹੋਈ ਹੈ।

ਸਪਸ਼ਟ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੀਆਂ ਸੈਨਿਕ ਜਿੱਤਾਂ ਤੇ ਪ੍ਰਾਪਤੀਆਂ ਦਾ ਸਿਹਰਾ ਆਪਣੇ ਸਿਰ ਨਹੀਂ ਸੀ ਸਜਾਇਆ ਬਲਕਿ ਇਨ੍ਹਾਂ ਨੂੰ ਗੁਰੂ ਸਾਹਿਬ ਦੀ ਬਖਸ਼ਿਸ਼ ਦੇ ਰੂਪ ਵਿਚ ਸਵੀਕਾਰ ਕੀਤਾ ਸੀ।

ਫ਼ਾਰਸੀ ਦੇ ਪ੍ਰਮੁੱਖ ਇਤਿਹਾਸਕਾਰਾਂ ਤੇ ਮੁਗ਼ਲ-ਰਾਜ ਦੇ ਖ਼ਬਰ ਨਵੀਸਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਕ ਐਸੇ ਖੂੰਖਾਰ ਸ਼ਖ਼ਸ ਦੇ ਰੂਪ ਵਿਚ ਵਿਚ ਪੇਸ਼ ਕੀਤਾ ਹੈ ਜੋ ਮੁਸਲਮਾਨਾਂ ਦੇ ਖੂਨ ਦਾ ਪਿਆਸਾ ਸੀ ਤੇ ਉਸ ਦਾ ਇਰਾਦਾ ਇਸਲਾਮ ਦਾ ਤੁਖ਼ਮ ਨਾਸ ਕਰਨ ਦਾ ਸੀ। ਉਨ੍ਹਾਂ ਦੀਆਂ ਲਿਖਤਾਂ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਮੁਸਲਮਾਨਾਂ ਉੱਪਰ ਜ਼ੁਲਮੋ-ਸਿਤਮ, ਕਤਲੋ-ਗਾਰਤ ਤੇ ਲੁੱਟ-ਮਾਰ ਤੋਂ ਇਲਾਵਾ ਉਨ੍ਹਾਂ ਦੇ ਧਾਰਮਿਕ ਸਥਾਨ ਭਾਵ ਮਸਜਿਦਾਂ, ਮਕਬਰੇ, ਮਜ਼ਾਰ ਤੇ ਕਬਰਾਂ ਆਦਿ ਦੀ ਵਿਆਪਕ ਪੱਧਰ 'ਤੇ ਕੀਤੀ ਤਬਾਹੀ ਦੇ ਵਿਵਰਣ ਨਾਲ ਭਰਪੂਰ ਹਨ। ਜਿੱਥੇ ਇਨ੍ਹਾਂ ਲਿਖਤਾਂ ਵਿਚ ਅਤਿਕਥਨੀ ਦੀ ਭਰਮਾਰ ਹੈ, ਉੱਥੇ ਇਹ ਧਾਰਮਿਕ ਤੁਅੱਸਬ ਤੇ ਰਾਜਸੀ ਪੱਖਪਾਤ ਦੀ ਨੀਤੀ ਤੋਂ ਪ੍ਰੇਰਿਤ ਸਨ। ਇਹ ਵੀ ਇਕ ਹਕੀਕਤ ਹੈ ਕਿ ਸਿੱਖ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਸੈਨਿਕ ਸੰਘਰਸ਼ ਨੂੰ ਬੜੀ ਸੰਕੁਚਿਤ ਦ੍ਰਿਸ਼ਟੀ ਤੋਂ ਵੇਖਦਿਆਂ ਇਸ ਦਾ ਮੰਤਵ ਵਜ਼ੀਰ ਖਾਨ ਤੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲੈਣਾ ਦੱਸਿਆ ਹੈ। ਦਰਅਸਲ ਨਿਰਪੱਖ ਦ੍ਰਿਸ਼ਟੀਕੋਣ ਨਾਲ ਕੀਤੇ ਅਧਿਐਨ ਤੋਂ ਇਹ ਸਾਬਤ ਹੁੰਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਇਸਲਾਮ ਜਾਂ ਮੁਸਲਮਾਨਾਂ ਦਾ ਕਤਈ ਵਿਰੋਧੀ ਨਹੀਂ ਸੀ। ਉਹ ਜ਼ਾਲਮ ਅਤੇ ਅਤਿਆਚਾਰੀ ਹਾਕਮਾਂ ਦਾ ਵਿਰੋਧੀ ਸੀ, ਜੋ ਕਿ ਇਤਫਾਕ ਨਾਲ ਇਸਲਾਮ ਦੇ ਧਾਰਨੀ ਸਨ। ਹਾਕਮ ਸ਼੍ਰੇਣੀ ਨਾਲ ਸੰਬੰਧਿਤ ਜ਼ਿਆਦਾਤਰ ਲੋਕ ਸੱਯਦ, ਮੁਗ਼ਲ ਤੇ ਪਠਾਣ ਸਨ, ਜਿਨ੍ਹਾਂ ਨੂੰ ਮੁਗ਼ਲ ਸਰਕਾਰ ਵੱਲੋਂ ਵਿਸ਼ੇਸ਼ ਜਾਗੀਰਾਂ, ਰੁਤਬੇ ਤੇ ਅਖਤਿਆਰ ਹਾਸਲ ਸਨ। ਇਸੇ ਹੀ ਤਰ੍ਹਾਂ ਮੁਸਲਿਮ

ਧਾਰਮਿਕ ਵਰਗ ਵਿੱਚੋਂ ਕੱਟੜ ਸੁੰਨੀ ਮੌਲਾਣੇ, ਸੂਫ਼ੀ ਪੀਰ ਤੇ ਪੀਰਜ਼ਾਦੇ ਮੁਗ਼ਲ ਹਾਕਮਾਂ ਦੀ ਮਜ਼ਬੂਤ ਧਿਰ ਸਨ। ਜਦ ਬਾਬਾ ਬੰਦਾ ਸਿੰਘ ਬਹਾਦਰ ਨੇ ਸਮਾਣਾ, ਸਢੌਰਾ, ਸਰਹਿੰਦ ਆਦਿ ਉੱਪਰ ਧਾਵਾ ਕੀਤਾ ਅਤੇ ਬਾਅਦ ਵਿਚ ਜਦ ਸਿੱਖ-ਰਾਜ ਸਥਾਪਿਤ ਕੀਤਾ ਗਿਆ ਤਾਂ ਉਪਰੋਕਤ ਕਿਸਮ ਦੇ ਮੁਸਲਿਮ ਅਮੀਰਾਂ ਤੇ ਪੀਰਜ਼ਾਦਿਆਂ ਨੂੰ ਆਪਣੇ ਪੁਸ਼ਤੈਨੀ ਅਧਿਕਾਰਾਂ ਤੋਂ ਵੰਚਿਤ ਹੋਣਾ ਪਿਆ ਸੀ। ਇਹੋ ਕਾਰਨ ਹੈ ਕਿ ਮੁਸਲਿਮ ਇਤਿਹਾਸਕਾਰਾਂ ਨੇ ਇਸ ਨੂੰ ਫ਼ਿਰਕਾਪ੍ਰਸਤੀ ਦੇ ਤੰਗ ਨਜ਼ਰੀਏ ਤੋਂ ਤੱਕਿਆ ਹੈ ਤੇ ਬਾਬਾ ਬੰਦਾ ਸਿੰਘ ਬਹਾਦਰ ਉੱਪਰ ਇਸਲਾਮ ਤੇ ਮੁਸਲਮਾਨਾਂ ਦਾ ਦੁਸ਼ਮਣ ਹੋਣ ਦਾ ਇਲਜ਼ਾਮ ਲਾ ਦਿੱਤਾ ਹੈ। ਮੁਸਲਮਾਨਾਂ ਦੇ ਧਰਮ-ਸਥਾਨਾਂ ਦੀ ਵਿਆਪਕ ਪੱਧਰ ਉੱਤੇ ਤਬਾਹੀ ਤੇ ਬੇਹੁਰਮਤੀ ਦਾ ਦੋਸ਼ ਵੀ ਨਿਰਮੂਲ ਹੈ ਕਿਉਂਕਿ ਜਿਨ੍ਹਾਂ ਧਰਮ-ਸਥਾਨਾਂ ਦੀ ਸਢੌਰੇ ਤੇ ਸਰਹਿੰਦ ਵਿਚ ਤਬਾਹੀ ਦੇ ਹਵਾਲੇ ਫ਼ਾਰਸੀ ਦੀਆਂ ਲਿਖਤਾਂ ਵਿਚ ਮੌਜੂਦ ਹਨ, ਉਹ ਅੱਜ ਵੀ ਉਸੇ ਤਰ੍ਹਾਂ ਕਾਇਮ ਹਨ।

ਬਾਬਾ ਬੰਦਾ ਸਿੰਘ ਬਹਾਦਰ ਧਾਰਮਿਕ ਪੱਖਪਾਤ ਤੋਂ ਨਿਰਲੇਪ ਬੜਾ ਹੀ ਉਦਾਰ-ਚਿਤ ਵਿਅਕਤੀ ਸੀ। ਉਸ ਦੁਆਰਾ ਲਾਮਬੰਦ ਕੀਤੀ ਸਿੱਖ-ਸੈਨਾ ਵਿਚ ਮੁਸਲਮਾਨ ਵੀ ਸ਼ਾਮਲ ਸਨ। ਅਖਬਾਰਿ ਦਰਬਾਰਿ ਮੁਅੱਲਾ ਦੀ ੨੮ ਅਪ੍ਰੈਲ ੧੭੧੧ ਈ: ਦੀ ਖ਼ਬਰ ਵਿਚ ਜ਼ਿਕਰ ਹੈ ਕਿ ਭਗਵਤੀ ਦਾਸ ਹਰਕਾਰੇ ਨੇ ਹਦਾਇਤ-ਉਲਾਹ ਰਾਹੀਂ ਬਾਦਸ਼ਾਹ ਨੂੰ ਸੂਚਿਤ ਕੀਤਾ ਹੈ ਕਿ ੨੬ ਅਪ੍ਰੈਲ ਤਕ ਨਾਨਕ ਪ੍ਰਸਤ (ਬੰਦਾ ਸਿੰਘ ਬਹਾਦਰ) ਕਲਾਨੌਰ ਵਿਚ ਮੁਕੀਮ ਸੀ। ਉਸ ਨੇ ਕੌਲ ਦੇ ਕੇ ਇਕਰਾਰ ਕੀਤਾ ਹੈ ਕਿ ਮੈਂ ਮੁਸਲਮਾਨਾਂ ਨੂੰ ਕੋਈ ਤਕਲੀਫ ਨਹੀਂ ਦਿੰਦਾ। ਚੁਨਾਂਚਿ ਜਿਹੜੇ ਮੁਸਲਮਾਨ ਉਸ ਵੱਲ ਰੁਜੂ ਹੁੰਦੇ ਹਨ, ਉਨ੍ਹਾਂ ਦੀ ਦਿਹਾੜੀ ਤੇ ਤਨਖਾਹ ਨਿਯਤ ਕਰ ਕੇ, ਉਨ੍ਹਾਂ ਦਾ ਧਿਆਨ ਰੱਖਦਾ ਹੈ ਅਤੇ ਉਸ ਨੇ ਆਗਿਆ ਦਿੱਤੀ ਹੈ ਕਿ ਨਮਾਜ਼ ਤੇ ਖ਼ੁਤਬਾ ਜਿਵੇਂ (ਮੁਸਲਮਾਨ) ਚਾਹੁਣ ਪੜ੍ਹਨ। ਚੁਨਾਂਚਿ ਪੰਜ ਹਜ਼ਾਰ ਮੁਸਲਮਾਨ ਉਸ ਦੇ ਸਾਥੀ ਬਣ ਗਏ ਹਨ ਅਤੇ ਸਿੰਘਾਂ ਦੀ ਫ਼ੌਜ ਵਿਚ ਬਾਂਗ ਤੇ ਨਮਾਜ਼ ਵੱਲੋਂ ਸੁਖ ਪਾ ਰਹੇ ਹਨ।[੧੦] ਅਖਬਾਰਿ ਦਰਬਾਰਿ ਮੁਅੱਲਾ ਦੀ ਇਕ ਹੋਰ ਖ਼ਬਰ (ਮਿਤੀ ਹੀਨ) ਵਿਚ ਮੁਸਲਮਾਨਾਂ ਦੇ ਸਿੱਖ ਫ਼ੌਜ ਵਿਚ ਭਰਤੀ ਹੋ ਜਾਣ ਦੀ ਪੁਸ਼ਟੀ ਕੀਤੀ ਗਈ ਹੈ ਤੇ ਇਹ ਇੰਕਸਾਫ ਕੀਤਾ ਹੈ ਕਿ ਇਹ ਰੁਝਾਨ ਦਿਨੋ-ਦਿਨ ਵਧ ਰਿਹਾ ਹੈ।[੧੧]

ਭਾਵੇਂ ਮੁਗ਼ਲ ਬਾਦਸ਼ਾਹ ਨੇ ੧੦ ਦਸੰਬਰ ੧੭੧੦ ਈ: ਨੂੰ ਫ਼ੁਰਮਾਨ ਜਾਰੀ ਕਰ ਕੇ ਸਿੱਖਾਂ ਨੂੰ ਇਕ ਕੌਮ ਦੇ ਵਜੋਂ ਖਤਮ ਕਰ ਦੇਣ ਦੇ ਹੁਕਮ ਦੇ ਦਿੱਤੇ ਸਨ[੧੨], ਪਰ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਸੰਘਰਸ਼ ਨੂੰ ਕਿਧਰੇ ਵੀ ਧਾਰਮਿਕ ਰੰਗਤ ਨਹੀਂ ਸੀ ਦਿੱਤੀ। ਉਸ ਦੀ ਧਾਰਮਿਕ ਨਿਰਪੱਖਤਾ ਤੇ ਉਦਾਰਤਾ ਦਾ ਅੰਦਾਜ਼ਾ ਇਸ ਗੱਲੋਂ ਲਾਇਆ ਜਾ ਸਕਦਾ ਹੈ ਕਿ ਉਸ ਨੇ ਮੁਸਲਮਾਨਾਂ ਨੂੰ ਉੱਚ-ਅਹੁਦੇ ਦੇਣ ਤੋਂ ਵੀ ਸੰਕੋਚ ਨਹੀਂ ਸੀ ਕੀਤਾ। ਸਰਹਿੰਦ ਦੀ ਫਤਿਹ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ

ਪਰਗਨਾ ਗੁਲਾਬ ਨਗਰ (ਬੂੜੀਆ) ਦੇ ਜ਼ਿਮੀਂਦਾਰ ਜਾਨ ਮੁਹੰਮਦ ਨੂੰ ਕਿਹਾ ਕਿ ਅਸੀਂ ਤੇਰਾ ਸਾਰਾ ਕਸੂਰ ਮੁਆਫ ਕਰ ਦਿੱਤਾ ਹੈ ਅਤੇ ਤੈਨੂੰ ਸਾਰੇ ਪਰਗਨੇ ਦੀ ਜ਼ਿਮੀਂਦਾਰੀ ਸੌਂਪੀ ਜਾਂਦੀ ਹੈ। ਤੈਨੂੰ ਚਾਹੀਦਾ ਹੈ ਕਿ ਤੂੰ ਆਪਣੇ ਆਦਮੀ ਲੈ ਕੇ ਜਾਵੇਂ ਤੇ ਚੂੰਡਲੇ ਦੇ ਜ਼ਿਮੀਂਦਾਰ ਸਰਦਾਰ ਖਾਨ ਨੂੰ ਲਿਆਵੇਂ। ਉਸ ਤੋਂ ਬਾਅਦ ਤੂੰ ਸਾਡੇ ਨਾਲ ਜਲਾਲ ਖਾਨ ਨੂੰ ਸੋਧਣ ਚੱਲੇਂਗਾ।[੧੩] ਉਪਰੋਕਤ ਗਵਾਹੀਆਂ ਦੀ ਮੌਜੂਦਗੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਸਲਾਮ ਤੇ ਮੁਸਲਿਮ ਵਿਰੋਧੀ ਕਹਿਣਾ, ਬਿਲਕੁਲ ਤਰਕਸੰਗਤ ਨਹੀਂ ਹੈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਮੁਗ਼ਲ ਹਾਕਮ ਸ਼੍ਰੇਣੀ ਦੇ ਭ੍ਰਿਸ਼ਟ ਕਿਰਦਾਰ ਤੇ ਆਮ ਲੋਕਾਂ ਉੱਪਰ ਕੀਤੇ ਜਾ ਰਹੇ ਜ਼ੁਲਮ, ਅਤਿਆਚਾਰ, ਬੇਇਨਸਾਫ਼ੀ, ਸ਼ੋਸ਼ਣ ਆਦਿ ਦਾ ਭਲੀ-ਭਾਂਤ ਪਤਾ ਸੀ। ਐਸੇ ਮਾਹੌਲ ਵਿਚ ਉਸ ਦੀ ਭੂਮਿਕਾ ਗ਼ਰੀਬਾਂ ਦੇ ਰੱਖਿਅਕ ਤੇ ਦੀਨ-ਦੁਖੀ ਦੇ ਦਰਦ ਦੀ ਪੀੜਾ ਦੇ ਵਿਮੋਚਨਕਾਰੀ ਦੀ ਸੀ। ਸਰਹਿੰਦ ਫ਼ਤਿਹ ਉਪਰੰਤ ਜੋ ਸਿੱਖ ਰਾਜ ਸਥਾਪਿਤ ਹੋਇਆ ਉਹ ਨੇਕੀ ਤੇ ਇਨਸਾਫ ਦੀਆਂ ਉੱਚੀਆਂ ਇਖ਼ਲਾਕੀ ਕਦਰਾਂ-ਕੀਮਤਾਂ ਉੱਤੇ ਉਸਾਰਿਆ ਸੀ। ਬੰਸਾਵਲੀਨਾਮੇ ਦਾ ਲੇਖਕ, ਭਾਈ ਕੇਸਰ ਸਿੰਘ (ਛਿੱਬਰ) ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਹਮੇਸ਼ਾਂ ਹੀ ਸੱਚ ਉੱਪਰ ਅਮਲ ਕਰਨ ਤੇ ਬੁਰਿਆਈ ਨੂੰ ਤਿਆਗਣ ਦਾ ਉਪਦੇਸ਼ ਦਿੰਦਾ ਸੀ। ਉਹ ਸਿੱਖ ਅਹਿਲਕਾਰਾਂ ਨੂੰ ਪਾਪ ਛੱਡ ਕੇ ਧਰਮ ਦੇ ਰਸਤੇ ਉੱਤੇ ਚੱਲਣ ਦੀ ਨਸੀਹਤ ਦਿੰਦਾ ਸੀ। ਉਸ ਦਾ ਆਦਰਸ਼ ਸੀ ਕਿ ਗਰੀਬਾਂ ਦੀ ਰੱਖਿਆ ਕਰੋ:

*ਬੰਦਾ ਕਹੇ ਸਚ ਕੋ ਲਾਗੋ ਬੁਰਾ ਨ ਕਰੋ ਕੋਈ।*
*ਜੋ ਕਰੇਗਾ ਬੁਰਾ ਤਿਸ ਮਾਰੇਗਾ ਸੋਈ।*
*ਸਿੰਘਾਂ ਨੂੰ ਬੰਦਾ ਇਹ ਕਹੇ।*
*ਗਰੀਬ ਦੀ ਰੱਖਿਆ ਕਰੋ, ਗਭਰੂ ਨ ਕੋਈ ਰਹੇ।*
*ਪਾਪ ਤਜੋ ਧਰਮ ਚਾਲ ਰਾਜ ਕਰੋ।*[੧੪]

ਜੰਗ ਦੇ ਦੌਰਾਨ ਆਮ ਲੋਕਾਂ ਦੇ ਹੱਕਾਂ ਦੀ ਰਾਖੀ ਤੇ ਇਸਤਰੀ ਦੇ ਸਤਿਕਾਰ ਦੀ ਕੋਈ ਪਰਵਾਹ ਨਹੀਂ ਕਰਦਾ। ਪਰ ਭਾਈ ਰਤਨ ਸਿੰਘ (ਭੰਗੂ) ਦੇ ਕਥਨ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਇਹ ਐਲਾਨ ਕਰਵਾ ਦਿੱਤਾ ਸੀ ਕਿ ਇਸਤਰੀ ਦੇ ਤਨ ਦੇ ਗਹਿਣੇ ਨੂੰ ਕੋਈ ਹੱਥ ਨਾ ਲਾਵੇ ਤੇ ਨਾ ਹੀ ਕਿਸੇ ਮਰਦ ਦੀ ਪੱਗ ਉਤਰਵਾ ਕੇ ਜਾਂ ਨਿਰਬਸਤਰ ਕਰ ਕੇ ਬੇਇਜ਼ਤ ਕਰਨ ਦੀ ਕੋਸ਼ਿਸ਼ ਕੀਤੀ ਜਾਵੇ:

*ਨਿਤ ਨਕੀਬ ਬੁਲਾਇ ਸੋ ਇਤ ਬਿਧ ਹੋਕਾ ਦਵਾਇ।*
*ਇਤਨੇ ਕਰੋ ਨਾ ਕੰਮ ਤੁਮ ਸੋ ਮੈਂ ਦਿਉਂ ਬਤਾਇ।*
*ਇਸਤ੍ਰੀ ਤਨ ਜੋ ਗਹਿਣਾ ਹੋਈ। ਤਾਂ ਕੋ ਹਾਥ ਨ ਲਾਓ ਕੋਈ।*
*ਪੁਰਸ਼ ਪੁਸ਼ਾਕ ਔ ਸਿਰ ਕੀ ਪਾਗ। ਇਨ ਭੀ ਕੋਈ ਹੱਥ ਨ ਲਾਗ।*[੧੫]

ਬਾਬਾ ਬੰਦਾ ਸਿੰਘ ਬਹਾਦਰ ਸਿੱਖ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਅਨੁਸਾਰ

ਇਨਸਾਫ ਦਾ ਮੁੱਦਈ ਸੀ। ਉਹ ਨਿਆਇ ਵਿਹੂਣੇ ਰਾਜ ਨੂੰ ਨਿਰਾਰਥਕ ਤੇ ਉਸ ਦੇ ਸ਼ਾਸਕ ਨੂੰ ਨਰਕਾਂ ਦਾ ਭਾਗੀ ਤਸੱਵਰ ਕਰਦਾ ਸੀ।[੧੬] ਉਸ ਦੀ ਸਿੱਖ ਅਹਿਲਕਾਰਾਂ ਨੂੰ ਨਸੀਹਤ ਸੀ ਕਿ ਜੇਕਰ ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੱਚੇ ਸਿੱਖ ਹੋ ਤਾਂ ਕਿਸੇ ਨਾਲ ਬੇਇਨਸਾਫੀ ਨਾ ਕਰੋ। ਬੰਸਾਵਲੀਨਾਮਾ ਦੇ ਕਰਤਾ ਨੇ ਇਕ ਸਿੱਖ ਅਫ਼ਸਰ ਦੀ ਘਟਨਾ ਦਾ ਜ਼ਿਕਰ ਕੀਤਾ ਹੈ, ਜਿਸ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਉਸ ਦੇ ਜ਼ੁਲਮ ਬਦਲੇ ਤੋਪ ਨਾਲ ਉਡਾ ਦੇਣ ਦਾ ਹੁਕਮ ਦਿੱਤਾ ਸੀ ਤਾਂ ਕਿ ਦੂਸਰਿਆਂ ਨੂੰ ਵੀ ਚਿਤਾਵਨੀ ਹੋ ਜਾਏ।[੧੭] ਇਸ ਤੋਂ ਸਿੱਧ ਹੁੰਦਾ ਹੈ ਕਿ ਇਨਸਾਫ ਦੇ ਮਾਮਲੇ ਵਿਚ ਉਸ ਦੇ ਸਾਹਮਣੇ ਵੱਡਾ-ਛੋਟਾ ਇਕ ਬਰਾਬਰ ਸਨ। ਉਹ ਨਿਆਇਮੂਰਤੀ ਹੀ ਨਹੀਂ ਬਲਕਿ ਤੁਰੰਤ ਇਨਸਾਫ ਦਿਵਾਉਣਾ ਪਸੰਦ ਕਰਦਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਥਾਪਿਤ ਕੀਤੇ ਸਿੱਖ ਰਾਜ ਦਾ ਮਨੋਰਥ ਲੋਕ-ਹਿੱਤਾਂ ਦੀ ਰਾਖੀ ਤੇ ਇਨਸਾਫ ਨੂੰ ਯਕੀਨੀ ਬਣਾਉਣਾ ਸੀ। ੧੨ ਦਸੰਬਰ ੧੭੧੦ ਈ: ਨੂੰ ਜਾਰੀ ਕੀਤੇ ਹੁਕਮਨਾਮੇ ਵਿਚ ਉਹ ਲਿਖਦੇ ਹਨ ਕਿ "ਅਸਾਂ ਸਤਯੁਗ ਵਰਤਾਇਆ ਹੈ।" ਉਸ ਦੇ ਰਾਜ ਦੀ ਇਹ ਵਿਸ਼ੇਸ਼ਤਾ ਸੀ ਕਿ ਉਸ ਨੇ ਜ਼ਿਮੀਂਦਾਰਾ ਪ੍ਰਬੰਧ ਖ਼ਤਮ ਕਰ ਕੇ ਹਲਵਾਹਕ ਕਿਸਾਨਾਂ ਨੂੰ ਭੂਮੀ ਦੇ ਮਾਲਕ ਬਣਾਇਆ। ਭਾਰਤੀ ਸਮਾਜ ਵਿਚ ਸਦੀਆਂ ਤੋਂ ਅਛੂਤ ਕਹਾਏ ਜਾਂਦੇ ਲੋਕਾਂ ਨੂੰ ਰਾਜ-ਭਾਗ ਵਿਚ ਭਾਈਵਾਲ ਬਣਾਇਆ। ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰ ਲਿਖਦੇ ਹਨ ਕਿ ਉਸ ਨੇ ਅਖੌਤੀ ਅਛੂਤਾਂ, ਨੀਚਾਂ ਨੂੰ ਉੱਚ ਅਹੁਦਿਆਂ ਉੱਤੇ ਮੁਕੱਰਰ ਕਰ ਦਿੱਤਾ। ਇਕ ਅਖੌਤੀ ਚੂਹੜੇ ਜਾਂ ਚਮਿਆਰ ਲਈ ਜੋ ਕਿ ਹਿੰਦੁਸਤਾਨੀਆਂ ਵਿਚ ਨੀਚਾਂ ਤੋਂ ਭੀ ਨੀਚ ਗਿਣਿਆ ਜਾਂਦਾ ਹੈ, ਕੇਵਲ ਘਰੋਂ ਆ ਕੇ ਗੁਰੂ (ਬੰਦਾ ਸਿੰਘ) ਪਾਸ ਹਾਜ਼ਰ ਹੋਣਾ ਹੀ ਹੁੰਦਾ ਸੀ ਕਿ ਥੋੜ੍ਹੇ ਜਿਹੇ ਸਮੇਂ ਵਿਚ ਹੀ ਉਹ ਆਪਣੀ ਜਨਮ-ਭੂਮੀ ਦਾ ਹਾਕਮ ਬਣ ਕੇ ਆ ਜਾਂਦਾ। (ਫੇਰ ਕੀ ਸੀ) ਵੱਡੀਆਂ-ਵੱਡੀਆਂ ਅਖੌਤੀ ਉੱਚੀਆਂ ਜਾਤਾਂ ਵਾਲੇ ਅਤੇ ਧਨਾਢ ਲੋਕ ਉਸ ਦਾ ਸਵਾਗਤ ਕਰਦੇ ਅਤੇ ਅੱਗੇ ਹੋ ਕੇ ਲੈਣ ਜਾਂਦੇ। ਉੱਥੇ ਪਹੁੰਚ ਕੇ ਇਹ ਹੱਥ ਜੋੜੀ ਉਸ ਦੇ ਸਾਹਮਣੇ ਖੜੇ ਜਾਂਦੇ ਅਤੇ ਉਸ ਦੇ ਹੁਕਮਾਂ ਦੀ ਉਡੀਕ ਕਰਦੇ। ਕੋਈ ਆਦਮੀ ਉਸ ਦੀ ਹੁਕਮ-ਅਦੂਲੀ ਕਰਨ ਦਾ ਹੌਂਸਲਾ ਨਾ ਕਰਦਾ ਅਤੇ ਉਹ ਲੋਕ ਜੋ ਕਈ ਵਾਰੀ ਰਣਭੂਮੀ ਵਿਚ ਨਿਕਲ ਆਉਣ ਦਾ ਖ਼ਤਰਾ ਲੈ ਲਿਆ ਕਰਦੇ ਸਨ, ਅਜਿਹੇ ਸਹਿਮ ਗਏ ਸਨ ਕਿ ਹੁਣ ਉਹ ਅੱਗੋਂ ਕੋਈ ਉਜ਼ਰ ਕਰਨੋਂ ਡਰਦੇ ਸਨ।[੧੮]

ਬਾਬਾ ਬੰਦਾ ਸਿੰਘ ਬਹਾਦਰ ਨੇ ਐਸੀ ਸਮਾਜਿਕ ਵਿਵਸਥਾ ਕਾਇਮ ਕੀਤੀ ਜੋ ਹੱਕ, ਸੱਚ, ਨੇਕੀ, ਇਨਸਾਫ, ਪਰਉਪਕਾਰ ਆਦਿ ਦੀਆਂ ਉੱਚੀਆਂ ਇਖ਼ਲਾਕੀ ਕਦਰਾਂ-ਕੀਮਤਾਂ ਉਤੇ ਆਧਾਰਿਤ ਸੀ। ਇਹ ਸਹੀ ਅਰਥਾਂ ਵਿਚ ਧਾਰਮਿਕ-ਸਮਾਜਿਕ ਇਨਕਲਾਬ ਦਾ ਆਲਮ-ਬਰਦਾਰ ਸੀ। ਆਪਣੀ ਸ਼ਹੀਦੀ ਤੋਂ ਪਹਿਲੇ ਉਸ ਦਾ ਇਤਮਾਦੁਦੌਲਾ ਮੁਹੰਮਦ ਅਮੀਨ ਖਾਨ ਨੂੰ ਦਿੱਤਾ ਇਹ ਜਵਾਬ ਕਿ "ਜਦ ਮਨੁੱਖ ਅਜਿਹੇ

ਪਾਪੀ ਤੇ ਦੁਸ਼ਟ ਹੋ ਜਾਣ ਕਿ ਇਨਸਾਫ ਦਾ ਰਾਹ ਛੱਡ ਬੈਠਣ ਅਤੇ ਹਰ ਪ੍ਰਕਾਰ ਦੇ ਅਤਿਆਚਾਰ ਕਰਨ ਲੱਗ ਪੈਣ ਤਾਂ ਉਹ ਰੱਬ ਸੱਚਾ ਮੇਰੇ ਜਿਹੇ ਬੰਦੇ ਪੈਦਾ ਕਰਦਾ ਹੈ ਕਿ ਦੁਸ਼ਟਾਂ ਦਾ ਸੰਘਾਰ ਕਰੇ ਅਤੇ ਜਦ ਉਨ੍ਹਾਂ ਦਾ ਡੰਡ ਪੂਰਾ ਹੋ ਜਾਏ ਤਾਂ ਉਹ ਤੇਰੇ ਜਿਹੇ ਬੰਦੇ ਖੜ੍ਹੇ ਕਰ ਦਿੰਦਾ ਹੈ ਕਿ ਤਾਂ ਕਿ ਉਹ ਉਸ ਨੂੰ ਦੰਡ ਦੇਵੇ।"[੧੯] ਸਪਸ਼ਟ ਕਰਦਾ ਹੈ ਕਿ ਉਹ ਆਪਣੇ ਆਪ ਨੂੰ ਦੈਵੀ-ਇਨਸਾਫ ਦਾ ਸਾਧਨ ਜਾਂ ਔਜ਼ਾਰ ਮਾਤਰ ਸਮਝਦਾ ਸੀ ਤੇ ਆਪਣੇ ਹਰ ਕਾਰ-ਵਿਹਾਰ ਨੂੰ ਦੈਵੀ ਇਨਸਾਫ ਦੇ ਤਰਾਜੂ ਨਾਲ ਤੋਲਦਾ ਸੀ।

ਮੁਗ਼ਲ ਰਾਜ ਵਿਚ ਜਦ ਸ਼ਾਹੀ ਲਸ਼ਕਰ ਇਕ ਥਾਂ ਤੋਂ ਦੂਸਰੀ ਥਾਂ ਲਈ ਕੂਚ ਕਰਦਾ ਸੀ ਤਾਂ ਰਸਤੇ ਵਿਚ ਪੜਾਉ ਦੇ ਦੌਰਾਨ ਪਰਜਾ ਪਾਸੋਂ ਕਈ ਪ੍ਰਕਾਰ ਦੀਆਂ ਸੇਵਾਵਾਂ ਜਬਰੀ ਵੇਗਾਰ ਦੇ ਵਜੋਂ ਲਈਆਂ ਜਾਂਦੀਆਂ ਸਨ। ਪਰ ਬਾਬਾ ਬੰਦਾ ਸਿੰਘ ਬਹਾਦਰ ਪਰਜਾ ਤੋਂ ਵੇਗਾਰ ਤਾਂ ਕੀ ਲੈਣੀ ਸੀ ਬਲਕਿ ਜਿਹੜੇ ਪੇਸ਼ਾਵਰ ਲੋਕ ਖਾਲਸਾ ਦਲ ਦੀ ਸਹਾਇਤਾ ਲਈ ਆਪਣੀਆਂ ਸੇਵਾਵਾਂ ਦਿੰਦੇ ਸਨ, ਉਨ੍ਹਾਂ ਨੂੰ ਬੜੇ ਖੁੱਲ੍ਹੇ-ਦਿਲ ਨਾਲ ਮਿਹਨਤਾਨਾ ਦਿੰਦਾ ਸੀ:

*ਜਹਿਂ ਬੰਦਾ ਆਇ ਡੇਰਾ ਕਰੇ। ਕਾਢ ਮੋਹਰ ਸੋ ਤਹਿਂ ਬਹੁ ਧਰੇ।*
*ਦੀਵੈ ਪਾਏ ਤੇਲੀ ਤੇਲ। ਇਕ ਮੋਹਰ ਤਿਹ ਦੇਵੈ ਮੇਲ।*
*ਠੂਠੀ ਭਾਂਡਾ ਲਯਾਵੈ ਘੁਮਿਆਰ। ਦੇਵੈ ਮੋਹਰ ਕਢ ਖੀਸਯੋਂ ਡਾਰ।*
*ਲਕੜੀ ਚੂਹੜੋ ਲਯਾਵੈ ਜੋਈ। ਮੋਹਰ ਖੀਸਯੋਂ ਦੇਵੈ ਓਈ।*
*ਖਾਲੀ ਕਿਸੇ ਜੁ ਨਹਿ ਛਡੇ ਮੋਹਰ ਸੁ ਦਏ ਫੜਾਇ।*
*ਜੋ ਆਵੈ ਸਜੂਦ ਹੋਇ ਤਿਹ ਸੰਗ ਲਏ ਮਿਲਾਇ।*[੨੦]

ਜੇਕਰ ਕੋਈ ਦੁਖੀਆ-ਦਰਦਮੰਦ ਉਸ ਪਾਸ ਫਰਿਆਦੀ ਹੁੰਦਾ ਸੀ ਤਾਂ ਉਸ ਨੂੰ ਧਨ ਦੇ ਨਾਲ ਮਾਲਾ-ਮਾਲ ਕਰ ਦਿੰਦਾ ਸੀ। ਕੈਥਲ, ਸਮਾਣਾ ਵਗੈਰਾ ਦੇ ਮੁਗ਼ਲ ਅਮੀਰਾਂ ਪਾਸੋਂ ਜੋ ਲੁੱਟ ਦਾ ਮਾਲ ਮਿਲਿਆ ਸੀ, ਉਹ ਉਸ ਨੇ ਆਪਣੇ ਪਾਸ ਰੱਖਣ ਦੀ ਬਜਾਇ ਬੜੇ ਖੁੱਲ੍ਹੇ-ਦਿਲ ਨਾਲ ਖਾਲਸਾ ਦਲ ਵਿਚ ਵੰਡ ਦਿੱਤਾ ਸੀ।

ਬਾਬਾ ਬੰਦਾ ਸਿੰਘ ਦੀ ਬਹਾਦਰੀ ਦੇ ਅਸਾਧਾਰਨ ਤੇ ਲਾਸਾਨੀ ਕਾਰਨਾਮਿਆਂ ਨੂੰ ਦੇਖ ਕੇ ਲੋਕਾਂ ਦੀ ਅਕਲ ਦੰਗ ਰਹਿ ਗਈ ਸੀ। ਉਨ੍ਹਾਂ ਨੂੰ ਉਤਸੁਕਤਾ ਤੇ ਹੈਰਾਨੀ ਸੀ ਕਿ ਉਸ ਨੇ ਇਤਨੀ ਹਿੰਮਤ ਤੇ ਸ਼ਕਤੀ ਕਿੱਥੋਂ ਗ੍ਰਹਿਣ ਕੀਤੀ ਹੈ। ਉਸ ਦੀ ਸ਼ਖ਼ਸੀਅਤ ਦੇ ਇਸ ਪੱਖ ਬਾਰੇ ਲੋਕਾਂ ਵਿਚ ਭਿੰਨ-ਭਿੰਨ ਪ੍ਰਕਾਰ ਦੀ ਚਰਚਾ ਪ੍ਰਚਲਤ ਹੋ ਗਈ ਸੀ। ਫ਼ਾਰਸੀ ਦੇ ਕੁਝ ਇਤਿਹਾਸਕਾਰ ਉਸ ਨੂੰ ਗ਼ੈਬ ਤੋਂ ਉਤਰਿਆ ਸੱਯਦ ਕਹਿੰਦੇ ਸਨ ਤੇ ਕਈ ਉਸ ਨੂੰ 'ਅਸਮਾਨੀ ਆਫ਼ਤ' ਦਾ ਨਾਮ ਦਿੰਦੇ ਸਨ। ਭਾਈ ਰਤਨ ਸਿੰਘ (ਭੰਗੂ) ਅਨੁਸਾਰ ਲੋਕਾਂ ਵਿਚ ਇਹ ਧੁੰਮ ਮੱਚ ਗਈ ਸੀ ਕਿ ਇਹ ਤਾਂ ਹਿੰਦੂ ਅਵਤਾਰਾਂ ਵਰਗਾ ਕੋਈ ਅਵਤਾਰ ਹੈ। ਕੋਈ ਕਹਿੰਦਾ ਕਿ ਇਹ ਤਾਂ ਨਿਹਕਲੰਕੀ ਅਵਤਾਰ ਹੈ ਜਿਸ ਨੇ ਸਾਰੇ ਮੁਸਲਮਾਨ ਖਪਾ ਦੇਣੇ ਹਨ, ਕੋਈ ਉਸ ਨੂੰ ਜਾਦੂਗਰ ਤੇ ਕੋਈ ਉਸ ਨੂੰ ਰਸਾਇਣਗਰ

ਕਹਿੰਦਾ ਸੀ। ਕੋਈ ਕਹਿੰਦਾ ਸੀ ਕਿ ਗ਼ੈਬੀ ਬੀਰ ਇਸ ਦੇ ਅਖਤਿਆਰ ਵਿਚ ਹਨ। ਕੋਈ ਕਹਿੰਦਾ ਸੀ ਕਿ ਇਹ ਤਾਂ ਬੜਾ ਅਦਭੁਤ ਤੇ ਗ਼ੈਬੀ ਇਨਸਾਨ ਹੈ ਕਿਉਂਕਿ ਨਾ ਤਾਂ ਇਸ ਦਾ ਪੈਰ ਧਰਤੀ 'ਤੇ ਟਿਕਦਾ ਹੈ ਤੇ ਨਾ ਹੀ ਪਰਛਾਵਾਂ ਧਰਤੀ ਉੱਤੇ ਪੈਂਦਾ ਹੈ ਅਤੇ ਨਾ ਹੀ ਅੱਖਾਂ ਦੀਆਂ ਪਲਕਾਂ ਝਪਕਾਉਂਦਾ ਹੈ। ਬਾਬਾ ਬੰਦਾ ਸਿੰਘ ਸੰਬੰਧੀ ਮੁਗ਼ਲ ਸੈਨਾ ਵਿਚ ਇਹ ਵੀ ਧੁੰਮ ਗਿਆ ਸੀ ਕਿ ਉਹ ਆਪਣੀ ਕਰਾਮਾਤੀ ਸ਼ਕਤੀ ਨਾਲ ਸ਼ਸਤਰ ਬੰਨ੍ਹ ਦਿੰਦਾ ਹੈ। ਚੁਨਾਂਚਿ ਤੋਪ, ਤੀਰ, ਤਲਵਾਰ ਆਦਿ ਦਾ ਵਾਰ ਉਸ ਉੱਤੇ ਕੋਈ ਅਸਰ ਨਹੀਂ ਕਰਦਾ।[21] ਦਰਿਆਵਾਂ ਦਾ ਪਾਣੀ ਉਸ ਨੂੰ ਰਸਤਾ ਦੇ ਦਿੰਦਾ ਹੈ ਤੇ ਜਿੱਥੇ ਜੀਅ ਚਾਹੇ ਉਹ ਉੱਡ ਕੇ ਚਲਾ ਜਾਂਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਦੀ ਅਦਭੁੱਤ ਸ਼ਖ਼ਸੀਅਤ ਤੇ ਬਹਾਦਰੀ ਦੇ ਕਾਰਨਾਮੇ ਮੁਗ਼ਲ ਸੈਨਾ ਲਈ ਇਕ ਬੁਝਾਰਤ ਬਣ ਗਏ ਸਨ। ਅਸਲ ਵਿਚ ਜੋ ਕਾਰਨਾਮੇ ਉਸ ਨੇ ਆਪਣੀ ਹਿੰਮਤ ਤੇ ਬਹਾਦਰੀ ਨਾਲ ਸਰੰਜਾਮ ਦਿੱਤੇ, ਲੋਕ ਉਨ੍ਹਾਂ ਨੂੰ ਉਸ ਦੀ ਕਰਾਮਾਤ ਜਾਂ ਜਾਦੂਗਰੀ ਦਾ ਨਤੀਜਾ ਸਮਝਦੇ ਸਨ। ਫਲਸਰੂਪ ਉਪਰੋਕਤ ਕਿਸਮ ਦੀਆਂ ਕਰਾਮਾਤੀ ਕਹਾਣੀਆਂ ਤੇ ਦੰਦ-ਕਥਾਵਾਂ ਲੋਕਾਂ ਤੇ ਮੁਗ਼ਲ ਸੈਨਿਕਾਂ ਵਿਚ ਫੈਲ ਗਈਆਂ ਸਨ, ਮੁਗ਼ਲ ਸੈਨਾਪਤੀ ਦੇ ਦਿਲ-ਦਿਮਾਗ ਉੱਤੇ ਬੰਦਾ ਸਿੰਘ ਦੀ ਬਹਾਦਰੀ ਦੀ ਐਸੀ ਦਹਿਸ਼ਤ ਛਾਈ ਹੋਈ ਸੀ ਕਿ ਡਰਦਾ ਹੋਇਆ ਕੋਈ ਪੰਜਾਬ ਵੱਲ ਮੂੰਹ ਨਹੀਂ ਸੀ ਕਰਦਾ।[22]

ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰ ਮੁਹੰਮਦ ਸ਼ਫੀ ਵਾਹਿਦ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਸ਼ਕਲ-ਸੂਰਤ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਮਿਲਦਾ-ਜੁਲਦਾ ਸੀ। ਅਸਰਾਰਿ ਸਮਦੀ ਦਾ ਲੇਖਕ ਉਸ ਦੀ ਖ਼ੂਬਸੂਰਤ ਦਿੱਖ ਦਾ ਕਥਨ ਕਰਦਾ ਹੈ। ਇਤਮਾਦਉ ਦੌਲਾ ਮੁਹੰਮਦ ਅਮੀਨ ਖਾਨ ਬਾਬਾ ਬੰਦਾ ਸਿੰਘ ਬਹਾਦਰ ਦੇ ਨੂਰਾਨੀ ਚਿਹਰੇ ਤੋਂ ਬੜਾ ਪ੍ਰਭਾਵਿਤ ਸੀ। ਦਿੱਲੀ ਵਿਚ ਸ਼ਹੀਦੀ ਸਮੇਂ ਉਸ ਤੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੁੱਛੇ ਬਗੈਰ ਰਿਹਾ ਨਾ ਗਿਆ ਕਿ ਜਿਹੜਾ ਇਨਸਾਨ ਚਿਹਰੇ-ਮੁਹਰੇ ਤੋਂ ਇਤਨਾ ਗਿਆਨਵਾਨ ਪ੍ਰਤੀਤ ਹੁੰਦਾ ਹੈ ਅਤੇ ਜਿਸ ਦੇ ਆਚਰਨ ਵਿਚ ਇਤਨੀ ਉੱਚਤਾ ਹੈ, ਉਹ ਕਿਵੇਂ ਐਸੇ ਭੈਭੀਤ ਕਿਸਮ ਦੇ ਕਰਮਾਂ ਦਾ ਦੋਸ਼ੀ ਹੋ ਸਕਦਾ ਹੈ?

ਬਾਬਾ ਬੰਦਾ ਸਿੰਘ ਬਹਾਦਰ ਬਹੁਤ ਹੀ ਦਮ-ਖਮ ਵਾਲਾ ਵਿਅਕਤੀ ਸੀ। ਉਹ ਜੁੱਸੇ ਦਾ ਗਠੀਲਾ ਤੇ ਰਫ਼ਤਾਰ ਪੱਖੋਂ ਬੜਾ ਫੁਰਤੀਲਾ ਸੀ। ਉਹ ਇੱਕੋ ਦਿਨ ਵਿਚ ੨੦-੨੦ ਕੋਹਾਂ ਦਾ ਪੈਦਲ ਪੈਂਡਾ ਮਾਰ ਸਕਦਾ ਸੀ। ਸਰੀਰ ਵਿਚ ਫੁਰਤੀ ਇਤਨੀ ਸੀ ਕਿ ਸਾਰੇ ਦਲ ਦਾ ਝਟ ਨਿਰੀਖਣ ਕਰ ਲੈਂਦਾ ਸੀ। ਭੁੱਖ ਤੇ ਪਿਆਸ ਨੂੰ ਬਰਦਾਸ਼ਤ ਕਰਨ ਦੀ ਉਸ ਵਿਚ ਅਥਾਹ ਸ਼ਕਤੀ ਸੀ। ਉਹ ਸਾਰੀ-ਸਾਰੀ ਰਾਤ ਦਾ ਉਨੀਂਦਰਾ ਕੱਟ ਸਕਦਾ ਸੀ।[23] ਸਰੀਰ ਦੀ ਹੱਡੀ ਸਖ਼ਤ ਸੀ ਜਿਸ ਕਰ ਕੇ ਮੰਜ਼ਿਲਾਂ ਮਾਰਨ ਲਈ ਲਗਾਤਾਰ ਘੋੜ-ਸਵਾਰੀ ਕਰ ਸਕਦਾ ਸੀ। ਆਤਮਿਕ ਤੌਰ 'ਤੇ ਉਹ ਇਤਨਾ ਬਲਵਾਨ ਸੀ ਕਿ ਗੁਰਦਾਸ ਨੰਗਲ ਦੇ ਲੰਮੇ ਘੇਰੇ ਦੌਰਾਨ ਪੈਦਾ ਹੋਈਆਂ ਭੁੱਖ-ਮਰੀ ਆਦਿ ਦੀਆਂ

ਤਕਲੀਫਾਂ ਅਤੇ ਅੰਤ ਸ਼ਹੀਦੀ ਤੋਂ ਪਹਿਲੇ ਅਜਿਹੇ ਤਸੀਹੇ ਉਸ ਨੂੰ ਆਪਣੇ ਸਿਦਕ ਤੇ ਇਰਾਦੇ ਤੋਂ ਡੁਲ੍ਹਾ ਨਹੀਂ ਸਨ ਸਕੇ।

ਬਾਬਾ ਬੰਦਾ ਸਿੰਘ ਬਹਾਦਰ ਇਕ ਅਜਿਹਾ ਸੈਨਾਪਤੀ ਸੀ ਜੋ ਘੱਟ ਤੋਂ ਘੱਟ ਨੁਕਸਾਨ ਕਰਵਾ ਕੇ ਵੱਧ ਤੋਂ ਵੱਧ ਸਫਲਤਾ ਗ੍ਰਹਿਣ ਕਰਦਾ ਸੀ। ਉਹ ਆਪਣੀ ਰਣਨੀਤੀ ਨੂੰ ਬੜੀ ਸੂਝ-ਬੂਝ ਨਾਲ ਸਰੰਜਾਮ ਦਿੰਦਾ ਸੀ। ਬਹਾਦਰੀ ਤਾਂ ਭਾਵੇਂ ਉਸ ਦਾ ਖਾਸਾ ਸੀ ਪਰ ਉਹ ਜੰਗ ਉੱਤੇ ਉਤਨੀ ਦੇਰ ਤਕ ਉਤਾਰੂ ਨਹੀਂ ਸੀ ਹੁੰਦਾ ਜਿਤਨੀ ਦੇਰ ਤਕ ਉਸ ਨੂੰ ਜਿੱਤ ਦਾ ਯਕੀਨ ਨਹੀਂ ਸੀ ਹੋ ਜਾਂਦਾ। ਆਪਣੇ ਧਰਮ-ਯੁੱਧ ਦੇ ਮੁੱਢਲੇ ਦਿਨਾਂ ਵਿਚ ਉਸ ਨੇ ਸੋਨੀਪਤ ਉੱਪਰ ਉਦੋਂ ਹੀ ਧਾਵਾ ਕੀਤਾ ਜਦੋਂ ਉਸ ਪਾਸ ਮਾਕੂਲ ਗਿਣਤੀ ਵਿਚ ਸਿੰਘ ਇਕੱਠੇ ਹੋ ਗਏ ਸਨ। ਇਸੇ ਹੀ ਤਰ੍ਹਾਂ ਉਸ ਨੇ ਵਜ਼ੀਰ ਖਾਨ ਨਾਲ ਫੈਸਲਾਕੁੰਨ ਲੜਾਈ ਲਈ ਮਾਝੇ ਦੇ ਜੁਝਾਰੂ ਸਿੰਘਾਂ ਨੂੰ ਨਾਲ ਰਲਾਉਣਾ ਜ਼ਰੂਰੀ ਸਮਝਿਆ। ਸਪਸ਼ਟ ਹੈ ਕਿ ਖਾਲਸਾ ਦਲ ਵਿਚ ਸ਼ਾਮਲ ਹੋ ਚੁੱਕੀ ਲੁਟੇਰਿਆਂ ਦੀ ਧਾੜ ਨੂੰ ਵੀ ਆਪਣੀ ਅਸਲੀ ਸੈਨਿਕ ਸ਼ਕਤੀ ਸਮਝਣ ਦਾ ਧੋਖਾ ਨਹੀਂ ਸੀ ਰੱਖਦਾ। ਉਸ ਦੀ ਜੰਗੀ ਕਲਾ ਦੀ ਵਿਸ਼ੇਸ਼ਤਾ ਇਸ ਵਿਚ ਸੀ ਕਿ ਉਹ ਦੁਸ਼ਮਣ ਤੋਂ ਬਚਾਉ ਕਰਨ ਦੀ ਬਜਾਇ ਉਸ ਉੱਪਰ ਪਹਿਲਾਂ ਹੀ ਆਕਰਮਣ ਕਰ ਦਿੰਦਾ ਸੀ। ਉਹ ਹਮੇਸ਼ਾਂ ਅਚਾਨਕ ਹਮਲਾ ਕਰਦਾ ਸੀ ਅਤੇ ਉਸ ਦਾ ਵਾਰ ਹਮੇਸ਼ਾਂ ਫੈਸਲਾਕੁੰਨ ਹੋਇਆ ਕਰਦਾ ਸੀ। ਧਾਵਾ ਕਰਨ ਸਮੇਂ ਉਹ ਬਿਜਲੀ ਦੀ ਰਫ਼ਤਾਰ ਨਾਲ ਅੱਗੇ ਵਧਦਾ ਸੀ ਤੇ ਗਜ਼ਬ ਦੀ ਸ਼ਕਤੀ ਨਾਲ ਝਪਟਦਾ ਸੀ ਕਿ ਵੈਰੀ ਨੂੰ ਸੰਭਲਣ ਦਾ ਮੌਕਾ ਹੀ ਨਹੀਂ ਸੀ ਮਿਲਦਾ। ਨਵੰਬਰ ੧੭੧੧ ਈ: ਵਿਚ ਇਕ ਦਿਨ ਸਵੇਰ-ਸਾਰ ਉਸ ਨੇ ਸਮਾਣਾ ਉੱਤੇ ਕਈ ਕੋਹਾਂ ਤੋਂ ਸ਼ੂਟ ਵੱਟ ਕੇ ਧਾਵਾ ਕੀਤਾ ਸੀ ਕਿ ਮੁਗ਼ਲਾਂ ਨੂੰ ਸ਼ਹਿਰ ਦੇ ਦਰਵਾਜ਼ੇ ਬੰਦ ਕਰਨ ਦਾ ਮੌਕਾ ਹੀ ਨਾ ਮਿਲਿਆ। ਇਸੇ ਹੀ ਤਰ੍ਹਾਂ ਉਸ ਨੇ ੬ ਮਾਰਚ ੧੭੧੧ ਈ: ਵਿਚ ਬਜ਼ੀਦ ਖਾਨ ਅਤੇ ਸਮਸ਼ ਖਾਨ ਉੱਪਰ ਰਾਇਪੁਰ ਬਹਿਰਾਮ ਦੇ ਸਥਾਨ ਉੱਤੇ ਅਚਾਨਕ ਝਪਟ ਮਾਰੀ ਸੀ। ਉਹ ੩੦ ਨਵੰਬਰ ੧੭੧੦ ਈ: ਦੀ ਰਾਤ ਨੂੰ ਸ਼ਾਹੀ ਸੈਨਾ ਦੇ ਲੋਹਗੜ੍ਹ ਦੇ ਘੇਰੇ ਨੂੰ ਤੋੜ ਕੇ ਸਾਫ ਨਿਕਲ ਗਿਆ ਸੀ ਤੇ ਬਿਜਲੀ ਦੀ ਤੇਜ਼ੀ ਨਾਲ ਪਹਾੜੀ ਰਿਆਸਤਾਂ ਨੂੰ ਸੋਧਦਾ ਹੋਇਆ ਫਰਵਰੀ-ਮਾਰਚ ੧੭੧੧ ਈ: ਵਿਚ ਉਸ ਨੇ ਅਚਾਨਕ ਬਟਾਲਾ-ਕਲਾਨੌਰ ਵਿਚ ਪ੍ਰਗਟ ਹੋ ਕੇ ਤਰਥੱਲੀ ਮਚਾ ਦਿੱਤੀ ਸੀ। ਗੁਰਦਾਸ ਨੰਗਲ ਦੇ ਘੇਰੇ ਤੋਂ ਪੂਰਵ ਮੁਗ਼ਲ ਸੈਨਾ ਨੇ ਉਸ ਨੂੰ ਦੋ ਵਾਰ ਲੋਹਗੜ੍ਹ (ਨਵੰਬਰ ੧੭੧੦ ਤੇ ਜੂਨ ੧੭੧੩) ਵਿਚ ਤੇ ਇਕ ਵਾਰ ਪਸਰੂਰ ਨੇੜੇ (ਜੂਨ ੧੭੧੧) ਘੇਰ ਕੇ ਮਾਰਨ ਦੀ ਕੋਸ਼ਿਸ਼ ਕੀਤੀ ਪਰ ਉਹ ਹਮੇਸ਼ਾਂ ਹੀ ਦੁਸ਼ਮਣ ਦੇ ਘੇਰੇ ਨੂੰ ਚੀਰ ਕੇ ਨਿਕਲ ਜਾਂਦਾ ਰਿਹਾ। ੧੭੧੫ ਈ: ਵਿਚ ਗੁਰਦਾਸ ਨੰਗਲ ਦੇ ਘੇਰੇ ਸਮੇਂ ਮੁਗ਼ਲ ਸੈਨਾਪਤੀਆਂ ਨੂੰ ਹਮੇਸ਼ਾਂ ਇਹ ਡਰ ਲੱਗਾ ਰਹਿੰਦਾ ਸੀ ਕਿ ਘੇਰੇ ਅੰਦਰਲੇ ਸਿੰਘ ਕਿਧਰੇ ਇਕੱਠੇ ਹੋ ਕੇ ਜ਼ੋਰਦਾਰ ਹਮਲਾ ਕਰ ਕੇ ਘੇਰੇ ਨੂੰ ਤੋੜ ਕੇ ਆਪਣੇ ਆਗੂ ਨੂੰ ਬਾਹਰ ਕੱਢ ਕੇ ਹੀ ਨਾ ਲੈ ਜਾਣ।

ਦੁਸ਼ਮਣ ਦੇ ਹਮਲੇ ਤੋਂ ਸੁਰੱਖਿਆ ਦਾ ਜੰਗੀ-ਹੁਨਰ ਵੀ ਕਮਾਲ ਦਾ ਸੀ। ਉਸ ਨੇ ਸਢੌਰੇ-ਲੋਹਗੜ੍ਹ ਅਤੇ ਲੋਹਗੜ੍ਹ-ਸਿਤਾਰਗੜ੍ਹ ਵਿਚਕਾਰ ਕੋਈ ੫੨ ਫ਼ੌਜੀ ਚੌਕੀਆਂ ਕਾਇਮ ਕੀਤੀਆਂ ਸਨ। ਇਨ੍ਹਾਂ ਨੂੰ ਐਸੇ ਢੰਗ ਨਾਲ ਤਕਸੀਲ ਕੀਤਾ ਕਿ ਇਨ੍ਹਾਂ ਤੋਂ ਸਹਿਜੇ ਹੀ ਪਿਛਾਂਹ ਨੂੰ ਹਟਿਆ ਜਾ ਸਕਦਾ ਸੀ ਤੇ ਲੋੜ ਪੈਣ 'ਤੇ ਇਕ ਤੋਂ ਦੂਸਰੀ ਨੂੰ ਕੁਮਕ ਪਹੁੰਚਾਈ ਜਾ ਸਕਦੀ ਸੀ। ਜੇਕਰ ਦੁਸ਼ਮਣ ਸੈਨਾ ਇਨ੍ਹਾਂ ਨੂੰ ਸਰ ਕਰ ਲੈਂਦੀ ਸੀ ਤਾਂ ਉਹ ਸਿੱਧੀ ਸਿੱਖਾਂ ਦੇ ਤੀਰਾਂ ਤੇ ਬੰਦੂਕਾਂ ਦੀ ਮਾਰ ਹੇਠ ਆ ਜਾਂਦੀ ਸੀ। ਸੁਰੱਖਿਆ ਦੀ ਦ੍ਰਿਸ਼ਟੀ ਤੋਂ ਲੋਹਗੜ੍ਹ ਤੇ ਸਿਤਾਰਗੜ੍ਹ ਬਹੁਤ ਮਹਿਫੂਜ਼ ਥਾਂ ਸਨ। ਫ਼ਾਰਸੀ ਦੇ ਇਤਿਹਾਸਕਾਰ ਮੰਨਦੇ ਹਨ ਕਿ ਤਕਰੀਬਨ ਸੱਠ ਹਜ਼ਾਰ ਸਿਪਾਹੀ ਵੀ ਇਸ ਨੂੰ ਸਰ ਕਰਨ ਲਈ ਨਾਕਾਫੀ ਸਨ। ਸੁਰੱਖਿਆ ਲਈ ਲੋਹਗੜ੍ਹ ਤੇ ਸਿਤਾਰਗੜ੍ਹ ਦੇ ਪਹਾੜੀ ਕਿਲ੍ਹਿਆਂ ਦੀ ਚੋਣ ਉਸ ਦੇ ਜੰਗੀ-ਹੁਨਰ ਤੇ ਕਲਾ ਦੀ ਜਿਉਂਦੀ-ਜਾਗਦੀ ਮਿਸਾਲ ਹੈ। ਗੁਰਦਾਸ ਨੰਗਲ ਦੇ ਘੇਰੇ ਤੋਂ ਪਹਿਲਾਂ ਇਸ ਦੇ ਆਸੇ-ਪਾਸੇ ਫ਼ੌਜੀ ਚੌਕੀਆਂ ਬਣਾਉਣ ਦੀ ਯੋਜਨਾ ਸੀ ਪਰ ਵਕਤ ਦੀ ਤੰਗੀ ਕਾਰਨ ਸਮੇਂ ਸਿਰ ਸਿਰੇ ਨਹੀਂ ਸੀ ਚੜ੍ਹੀ।

ਉਸ ਨੇ ਮੁਗ਼ਲ ਸੈਨਾ ਨਾਲ ਸੰਘਰਸ਼ ਦੇ ਲਈ ਕੁਝ ਨਵੀਆਂ ਜੰਗੀ ਚਾਲਾਂ ਤੇ ਪੈਂਤੜੇ ਵੀ ਅਜਮਾਏ। ਮੁਗ਼ਲ ਸੈਨਾ ਦੀ ਸਭ ਤੋਂ ਵੱਡੀ ਤਾਕਤ ਉਸ ਦਾ ਤੋਪਖਾਨਾ ਸੀ। ਬਾਬਾ ਬੰਦਾ ਸਿੰਘ ਬਹਾਦਰ ਪਾਸ ਗਿਣਤੀ ਦੀਆਂ ਤੋਪਾਂ ਸਨ, ਜੋ ਸਰਹਿੰਦ ਫਤਿਹ ਉਪਰੰਤ ਹੱਥ ਲੱਗੀਆਂ ਸਨ। ਨਵੀਆਂ ਤੋਪਾਂ ਦੀ ਢਲਾਈ ਲਈ ਲੋਹੇ ਅਤੇ ਗੋਲੇ ਆਦਿ ਲਈ ਸਿੱਕੇ ਦੀ ਜ਼ਰੂਰਤ ਸੀ, ਜਿਸ ਦੀ ਪੂਰਤੀ ਬੜੀ ਮੁਸ਼ਕਿਲ ਸੀ। ਤੋਪਖਾਨੇ ਦੀ ਇਸ ਘਾਟ ਨੂੰ ਪੂਰਿਆਂ ਕਰਨ ਲਈ ਇਮਲੀ ਦੇ ਦਰੱਖਤ ਦੇ ਮੋਟੇ ਤਣੇ ਵਿਚ ਛੇਕ ਮਾਰ ਕੇ ਤੇ ਇਸ ਦੇ ਉੱਪਰ ਲੋਹੇ ਦੇ ਕੜੇ ਚਾੜ੍ਹ ਕੇ ਤੋਪ ਤਿਆਰ ਕੀਤੀ ਗਈ। ਇਸ ਵਿਚ ਸਿੱਕੇ ਦੇ ਗੋਲਿਆਂ ਦੀ ਥਾਂ 'ਤੇ ਪੱਥਰਾਂ ਦੀ ਵਰਤੋਂ ਕੀਤੀ ਗਈ। ਫ਼ਾਰਸੀ ਦੇ ਇਤਿਹਾਸਕਾਰ ਲਿਖਦੇ ਹਨ ਕਿ ਭਾਵੇਂ ਇਹ ਪੂਰੀ ਤੋਪ ਦਾ ਕੰਮ ਨਹੀਂ ਸੀ ਦਿੰਦੀ ਪਰ ਤੋਪ ਦੀ ਅੱਧੀ ਮਾਰ ਦਾ ਕੰਮ ਜ਼ਰੂਰ ਕਰਦੀ ਸੀ। ਇਸੇ ਹੀ ਤਰ੍ਹਾਂ ਮੁਗ਼ਲਾਂ ਦੇ ਕਿਲ੍ਹਿਆਂ ਨੂੰ ਸਰ ਕਰਨ ਲਈ ਮੋਰਚਾਲ ਈਜ਼ਾਦ ਕੀਤੇ ਗਏ। ਉਪਰੋਕਤ ਕਿਸਮ ਦੀਆਂ ਕਾਢਾਂ ਤੇ ਇਨ੍ਹਾਂ ਦੀ ਸਫ਼ਲਤਾ ਸਹਿਤ ਵਰਤੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਸੈਨਿਕ ਪ੍ਰਭਿਤਾ ਤੇ ਜੰਗੀ-ਹੁਨਰ ਦੀਆਂ ਗਵਾਹ ਹਨ।

ਬਾਬਾ ਬੰਦਾ ਸਿੰਘ ਬਹਾਦਰ ਆਲ੍ਹਾ ਦਰਜੇ ਦਾ ਸਿਆਸਤਦਾਨ ਵੀ ਸੀ। ਉਸ ਨੂੰ ਮੁਗ਼ਲ ਸਾਮਰਾਜ ਦੀ ਸੈਨਿਕ ਸ਼ਕਤੀ ਤੇ ਜੰਗੀ ਵਸੀਲਿਆਂ ਦਾ ਚੰਗੀ ਤਰ੍ਹਾਂ ਗਿਆਨ ਸੀ। ਉਸ ਨੂੰ ਇਹ ਵੀ ਪਤਾ ਸੀ ਕਿ ਸੀਮਿਤ ਸੈਨਿਕ ਵਸੀਲਿਆਂ ਨਾਲ ਮੁਗ਼ਲ ਸੈਨਾ ਨਾਲ ਲੰਮੇ ਸਮੇਂ ਲਈ ਟੱਕਰ ਲੈਣਾ ਕੋਈ ਅਸਾਨ ਕੰਮ ਨਹੀਂ ਹੈ। ਇਸ ਸਥਿਤੀ ਵਿਚ ਉਸ ਨੇ ਮੁਗ਼ਲਾਂ ਦੇ ਅਤਿਆਚਾਰ, ਬੇਇਨਸਾਫੀ ਤੇ ਗ਼ਲਤ ਨੀਤੀਆਂ ਤੋਂ ਦੁਖੀ ਲੋਕਾਂ ਨੂੰ ਲਾਮਬੰਦ ਕਰਨ ਦਾ ਬੀੜਾ ਉਠਾਇਆ। ਇਸ ਮਕਸਦ ਵਿਚ ਉਸ ਨੇ ਜਮੁਨਾ-ਗੰਗ

ਦੁਆਬ ਦੇ ਗੁੱਜਰਾਂ ਤੇ ਪਹਾੜ ਦੇ ਗੁੱਜਰਾਂ ਤੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਦੇ ਜ਼ਿਮੀਂਦਾਰਾਂ ਨੂੰ ਆਪਣੇ ਨਾਲ ਰਲਾਉਣ ਦੀ ਕੋਸ਼ਿਸ਼ ਕੀਤੀ। ਰਾਜਪੂਤਾਨੇ ਵਿਚ ਅੰਬੇਰ ਤੇ ਜੋਧਪੁਰ ਦੇ ਰਾਜਪੂਤ ਰਾਜੇ ਮੁਗ਼ਲਾਂ ਵਿਰੁੱਧ ਬਗ਼ਾਵਤ ਦੇ ਰਾਹ ਉੱਤੇ ਤੁਰੇ ਹੋਏ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਰਾਜਪੂਤ ਰਾਜਿਆਂ ਨਾਲ ਸੰਪਰਕ ਸਥਾਪਿਤ ਕਰਨ ਦੀ ਪਹਿਲ ਕਦਮੀ ਕੀਤੀ ਤੇ ਉਨ੍ਹਾਂ ਨੂੰ ਮੁਗ਼ਲਾਂ ਨਾਲ ਸੰਘਰਸ਼ ਕਰਨ ਲਈ ਸਿੱਖ-ਰਾਜਪੂਤ ਗਠਬੰਧਨ ਦੀ ਤਜਵੀਜ਼ ਪੇਸ਼ ਕੀਤੀ। ਸਿਆਸਤ ਦੀ ਦ੍ਰਿਸ਼ਟੀ ਤੋਂ ਇਹ ਬੜੀ ਆਲ੍ਹਾ ਦਰਜੇ ਦੀ ਚਾਲ ਸੀ ਪਰ ਰਾਜਪੂਤ ਰਾਜਿਆਂ ਦੀ ਬੇਰੁਖ਼ੀ ਤੇ ਖ਼ੁਦਗ਼ਰਜ਼ੀ ਕਾਰਨ ਨਾਕਾਮ ਹੋ ਗਈ ਨਹੀਂ ਤਾਂ ਮੁਗ਼ਲ ਸਾਮਰਾਜ ਦਾ ਭੋਗ ਬੜਾ ਸਮਾਂ ਪਹਿਲਾਂ ਹੀ ਪੈ ਜਾਣਾ ਸੀ।

ਉਪਰੋਕਤ ਸਾਰੀ ਚਰਚਾ ਦਾ ਸਾਰ ਇਹ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਦਾ ਅਕਸ ਸਿੱਖ ਮਾਨਸਿਕਤਾ ਵਿਚ 'ਬੰਦਾ ਬਹਾਦਰ' ਦੇ ਵਜੋਂ ਬੜਾ ਡੂੰਘਾ ਉਕਰਿਆ ਹੋਇਆ ਹੈ। ਨੰਦੇੜ ਵਿਚ ਗੁਰੂ-ਸ਼ਰਨ ਆਉਣ ਤੋਂ ਲੈ ਕੇ ਆਪਣੇ ਅੰਤਲੇ ਸਾਹਾਂ ਤਕ ਉਹ ਗੁਰੂ ਪ੍ਰਤੀ ਵਫ਼ਾਦਾਰ ਰਿਹਾ। ਉਹ ਬਹੁਪੱਖੀ ਪ੍ਰਤਿਭਾ ਦਾ ਮਾਲਕ ਸੀ, ਜਿਸ ਨੂੰ ਮੁਕੰਮਲ ਇਨਸਾਨ ਭਾਵ 'ਬੰਦਾ' ਕਹਿ ਸਕਦੇ ਹਾਂ। ਉਸ ਨੇ ਆਪਣੇ ਆਚਰਨ ਰਾਹੀਂ ਗੁਰੂ ਕਾ ਬੰਦਾ ਹੋਣ ਦਾ ਸਬੂਤ ਦਿੱਤਾ। ਮੈਦਾਨ-ਏ-ਜੰਗ ਹੋਵੇ ਜਾਂ ਸ਼ਹੀਦੀ ਸਮੇਂ ਦਰਦਨਾਕ ਸਾਕੇ ਜਾਂ ਅਸਹਿ ਤਸੀਹੇ, ਕਾਇਰਤਾ ਜਾਂ ਬੁਜ਼ਦਿਲੀ ਦਾ ਖਿਆਲ ਤਕ ਵੀ ਉਸ ਦੇ ਨੇੜੇ ਦੀ ਨਹੀਂ ਸੀ ਲੰਘਿਆ। ਉਹ ਸੱਚਮੁਚ ਦਾ ਬਹਾਦਰ ਸੀ, ਜਿਸ ਦੇ ਮੁਕਾਬਲੇ ਵਿਚ ਆਉਣ ਤੋਂ ਵੱਡੇ-ਵੱਡੇ ਖੱਬੀ-ਖਾਨ ਕੰਨੀ ਕਤਰਾਉਂਦੇ ਸਨ।

**ਫੁੱਟ ਨੋਟ :**

*੧. ਭਾਈ ਕੇਸਰ ਸਿੰਘ (ਛਿੱਬਰ), ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਸਫ਼ਾ ੧੧੭.*

*੨. ਭਾਈ ਰਤਨ ਸਿੰਘ (ਭੰਗੂ), ਸ੍ਰੀ ਗੁਰ ਪੰਥ ਪ੍ਰਕਾਸ਼, ਸਫ਼ਾ ੭੬.*

*੩. ਉਹੀ.*

*੪. ਉਹੀ, ਸਫ਼ਾ ੭੯.*

*੫. ਉਹੀ.*

*੬. ਯਾਰ ਮੁਹੰਮਦ ਖਾਨ ਕਲੰਦਰ, ਦਸਤੂਰ-ਉਲ-ਇੰਸ਼ਾ*

*੭. ਅਖਬਾਰਿ ਦਰਬਾਰਿ ਮੁਅੱਲਾ, ਸਫ਼ਾ ੩੨.*

*੮. ਭਾਈ ਰਤਨ ਸਿੰਘ (ਭੰਗੂ), ਉਕਤ, ਸਫ਼ਾ ੧੩੦.*

*੯. ਅਖਬਾਰਿ ਦਰਬਾਰਿ ਮੁਅੱਲਾ, ਸਫ਼ਾ ੫੧, ੭੧-੭੨,੯੭,੧੦੪,੧੬੮.*

*੧੦. ਅਖਬਾਰਿ ਦਰਬਾਰਿ ਮੁਅੱਲਾ, ਸਫ਼ਾ ੬੩.*

*੧੧. ਉਹੀ।*

*੧੨. ਉਹੀ, ਸਫ਼ਾ ੪੯.*

*੧੩. ਉਹੀ।*

*੧੪. ਭਾਈ ਕੇਸਰ ਸਿੰਘ (ਛਿੱਬਰ), ਉਕਤ, ਸਫ਼ਾ ੧੩੧.*
*੧੫. ਭਾਈ ਰਤਨ ਸਿੰਘ (ਭੰਗੂ), ਉਕਤ ਸਫ਼ਾ ੧੧੦.*
*੧੬. ਭਾਈ ਕੇਸਰ ਸਿੰਘ (ਛਿੱਬਰ), ਉਕਤ, ਸਫ਼ਾ ੧੩੧.*
*੧੭. ਉਹੀ।*
*੧੮. William Irvine, Op.cit.*
*੧੯. ਖਾਫੀ ਖਾਨ, ਮੁੰਤਖਾਬੁ-ਲ-ਲੁਬਾਬ*
*੨੦. ਭਾਈ ਰਤਨ ਸਿੰਘ (ਭੰਗੂ), ਉਕਤ, ਸਫ਼ਾ ੮੦.*
*੨੧. ਉਹੀ, ਸਫ਼ੇ ੮੮, ੧੧੬.*
*੨੨. ਉਹੀ, ਸਫ਼ਾ ੧੧੭.*
*੨੩. ਉਹੀ, ਸਫ਼ਾ ੧੦੦.*

■

---

## ਗੁਰਮਤਿ ਵਿਚ ਕਿਰਤ ਦੀ ਮਹੱਤਤਾ

*(ਸਫ਼ਾ ੧੫ ਦਾ ਬਾਕੀ ਹਿੱਸਾ)*

ਸਕੂਲਾਂ ਵਿਚ ਫੇਰ ਸਾਰਾ ਅੰਤਰ ਹੈ। ਗਰੀਬ ਪਬਲਿਕ ਸਕੂਲ ਦੇ ਲਾਗਿਓਂ ਦੀ ਲੰਘ ਵੀ ਨਹੀਂ ਸਕਦਾ। ਅੱਜ ਸਾਡੇ ਹਰ ਅਧਿਆਪਕ ਦੀ ਦਿਲੀ ਇਛਾ ਹੁੰਦੀ ਹੈ ਕਿ ਉਹ ਸਰਕਾਰੀ ਸਕੂਲ ਵਿਚ ਨੌਕਰੀ ਕਰੇ ਪਰ ਨਾਲ ਹੀ ਉਸ ਦੀ ਇਹ ਇਛਾ ਵੀ ਹੁੰਦੀ ਹੈ ਕਿ ਉਸ ਦੇ ਆਪਣੇ ਬੱਚੇ ਪਬਲਿਕ ਸਕੂਲ ਵਿਚ ਪੜ੍ਹਨ। ਸਰਕਾਰੀ ਸਕੂਲਾਂ ਵਿਚ ਹਰ ਤਰ੍ਹਾਂ ਦੀਆਂ ਊਣਤਾਈਆਂ ਅਤੇ ਸਿੱਖਿਆ ਦੇ ਨਿੱਘਰੇ ਹੋਏ ਮਿਆਰ ਕਾਰਨ ਇੱਥੋਂ ਪੜ੍ਹੇ ਹੋਏ ਬੱਚੇ ਜੀਵਨ ਦੀ ਮੁਕਾਬਲੇਬਾਜ਼ੀ ਵਿਚ ਖੜੇ ਹੀ ਨਹੀਂ ਹੋ ਸਕਦੇ। ਇਸ ਤਰ੍ਹਾਂ ਸਿੱਖਿਆ ਖੇਤਰ ਵਿਚ ਪਿਆ ਹੋਇਆ ਇਹ ਪਾੜਾ ਵੀ ਸਮਾਜ ਦੇ ਇਕ ਵੱਡੇ ਵਰਗ ਨੂੰ ਗੁਲਾਮਾਂ ਵਾਲੀ ਜ਼ਿੰਦਗੀ ਜਿਉਣ ਲਈ ਮਜਬੂਰ ਕਰ ਰਿਹਾ ਹੈ ਅਤੇ ਇਨ੍ਹਾਂ ਵੱਲੋਂ ਕੀਤੀ ਜਾਂਦੀ ਕਿਰਤ ਦਾ ਪੂਰਾ-ਪੂਰਾ ਸ਼ੋਸ਼ਣ ਕੀਤਾ ਜਾਂਦਾ ਹੈ ਸਗੋਂ ਇਹ ਤਾਂ ਅਮੀਰਜ਼ਾਦਿਆਂ ਦੀ ਸੇਵਾ ਲਈ ਇਕ ਵੱਡੀ ਫੌਜ ਹੀ ਤਿਆਰ ਕੀਤੀ ਜਾਂਦੀ ਹੈ। ਇਸੇ ਕਰਕੇ ਦੇਸ਼ ਦੀ ਅੱਧੀ ਤੋਂ ਵੱਧ ਗਿਣਤੀ ਗਰੀਬੀ ਦੀ ਰੇਖਾ ਤੋਂ ਹੇਠਾਂ ਵੱਸ ਰਹੀ ਹੈ। ਅੱਜ ਫੇਰ ਲੋੜ ਹੈ ਕਿ ਦੇਸ਼ ਦੇ ਹਿਤੈਸ਼ੀ, ਬੁੱਧੀਜੀਵੀ, ਚਿੰਤਕ, ਵਿਦਵਾਨ, ਸਾਇੰਸਦਾਨ ਤੇ ਸਮਾਜ ਦੇ ਸਾਰੇ ਕਿਰਤੀ ਵਰਗ ਇਕਮੁਠ ਹੋ ਜਾਣ ਤਾਂ ਜੋ ਗੁਰੂ ਸਾਹਿਬਾਨ ਦੇ ਆਦਰਸ਼ਾਂ ਅਨੁਸਾਰ ਭਾਰਤ ਵਿਚ ਆਰਥਿਕ ਸੁਤੰਤਰਤਾ ਵਾਲਾ 'ਹਲੇਮੀ ਰਾਜ' ਸਥਾਪਿਤ ਹੋ ਸਕੇ। ਕਿਰਤ ਅਤੇ ਕਿਰਤੀਆਂ ਦਾ ਸਤਿਕਾਰ ਬਹਾਲ ਕਰਕੇ ਅਤੇ ਦੇਸ਼ ਨੂੰ ਖੁਸ਼ਹਾਲ ਕਰ ਕੇ ਸਰਬੱਤ ਦਾ ਭਲਾ ਕੀਤਾ ਜਾਵੇ। "ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥" ਸਮਾਜਿਕ ਵਿਵਸਥਾ ਸਥਾਪਿਤ ਕੀਤੀ ਜਾ ਸਕੇ। ■

# ਸੁਲਤਾਨ-ਉਲ-ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਆ

*-ਸ. ਜਗਜੀਤ ਸਿੰਘ**

ਸੁਲਤਾਨ-ਉਲ-ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਸ਼ਰਧਾ, ਘਾਲਣਾ ਅਤੇ ਗੁਰੂ-ਘਰ ਦੀ ਸੇਵਾ ਸਦਕਾ ਹੀ ਖਾਲਸੇ ਵੱਲੋਂ ਉਨ੍ਹਾਂ ਨੂੰ ਸੁਲਤਾਨ-ਉਲ-ਕੌਮ ਅਰਥਾਤ ਕੌਮ ਦੇ ਬਾਦਸ਼ਾਹ ਦੇ ਰੁਤਬੇ ਨਾਲ ਸਨਮਾਨਿਆ ਗਿਆ। ਨਵਾਬ ਕਪੂਰ ਸਿੰਘ ਦੇ ਕਹੇ ਅਨੁਸਾਰ, ਜੇ ਸੇਵਾ ਸਦਕਾ ਮੇਰੇ ਵਰਗੇ ਪੱਖਾ ਝੱਲਣ ਵਾਲੇ ਗਰੀਬ ਨੂੰ ਪੰਥ ਨਵਾਬ ਦੀ ਪਦਵੀ ਦੇ ਸਕਦਾ ਹੈ, ਤਾਂ ਕੌਣ ਜਾਣਦਾ ਹੈ ਕਿ ਪੰਥ ਤੁਹਾਨੂੰ ਬਾਦਸ਼ਾਹ ਬਣਾ ਦੇਵੇ। ਇਹ ਭਵਿੱਖਬਾਣੀ ਪੂਰੀ ਹੋਈ ਜਦ ੧੭੬੧ ਈ: ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਂਡ ਹੇਠ ਖਾਲਸੇ ਨੇ ਲਾਹੌਰ ਦੇ ਕਿਲ੍ਹੇ 'ਤੇ ਜਿੱਤ ਪ੍ਰਾਪਤ ਕੀਤੀ ਤੇ ਉਨ੍ਹਾਂ ਨੂੰ ਸੁਲਤਾਨ-ਉਲ-ਕੌਮ ਦੇ ਖ਼ਿਤਾਬ ਨਾਲ ਸਨਮਾਨਿਆ ਗਿਆ।

ਦਲ ਖਾਲਸਾ ਦੇ ਜਥੇਦਾਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਰਹਿਨੁਮਾਈ ਹੇਠ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਸਰਦਾਰ ਬਘੇਲ ਸਿੰਘ, ਸਰਦਾਰ ਭਾਗ ਸਿੰਘ ਅਤੇ ਸਰਦਾਰ ਗੁਰਦਿੱਤ ਸਿੰਘ ਪੰਥ ਦੇ ਮਹਾਨ ਜਰਨੈਲਾਂ ਨੇ ੧੧ ਮਾਰਚ, ੧੭੮੩ ਨੂੰ ਸਿੱਖ ਪੰਥ ਦੇ ਕੇਸਰੀ ਨਿਸ਼ਾਨ ਨੂੰ ਜੈਕਾਰਿਆਂ ਦੀ ਗੂੰਜ ਨਾਲ ਦਿੱਲੀ ਦੇ ਲਾਲ ਕਿਲ੍ਹੇ ਉੱਪਰ ਝੁਲਾਇਆ। ਦਲ ਖਾਲਸਾ ਦੇ ਲੀਡਰ ਹੋਣ ਦੇ ਨਾਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀਵਾਨੇ ਆਮ ਵਿਖੇ ਤਖ਼ਤ-ਏ-ਤਾਊਸ 'ਤੇ ਬਿਰਾਜਮਾਨ ਹੋਏ। ਸਿੱਖ ਇਤਿਹਾਸ ਦੀ ਇਹ ਬਹੁਤ ਮਹੱਤਵਪੂਰਨ ਘਟਨਾ ਹੈ ਜਦ ਸਿੰਘਾਂ ਨੇ ਦੇਸ਼ ਦੇ ਸਰਵ-ਉੱਚ ਸਿੰਘਾਸਨ 'ਤੇ ਆਪਣਾ ਰਾਜਭਾਗ ਕਾਇਮ ਕੀਤਾ। ਬਾਅਦ ਵਿਚ ਇਕ ਮਤੇ ਅਨੁਸਾਰ ਸਰਦਾਰ ਬਘੇਲ ਸਿੰਘ ਨੂੰ ਉਨ੍ਹਾਂ ਦੀ ਫੌਜ ਸਮੇਤ ਦਿੱਲੀ ਛੱਡ ਦਿੱਤਾ ਗਿਆ ਤਾਂ ਕਿ ਉਹ ਖੋਜ ਪੜਤਾਲ ਕਰ ਕੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਇਤਿਹਾਸਿਕ ਸਥਾਨਾਂ ਦੀ ਭਾਲ ਕਰਨ ਅਤੇ ਗੁਰਦੁਆਰੇ ਬਣਵਾਉਣ। ਦਸੰਬਰ ੧੭੮੩ ਨੂੰ ਸੱਤ ਇਤਿਹਾਸਿਕ ਗੁਰਦੁਆਰੇ ਸਥਾਪਿਤ ਕਰਨ ਉਪਰੰਤ ਉਹ ਦਿੱਲੀ ਤੋਂ ਪਰਤ ਆਏ।

ਨਵਾਬ ਕਪੂਰ ਸਿੰਘ ਦੇ ਚਲਾਣਾ ਕਰਨ ਉਪਰੰਤ, ੧੦ ਅਪ੍ਰੈਲ ੧੭੫੪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਖਾਲਸੇ ਦੇ ਦੀਵਾਨ ਵਿਚ, ਜਿੱਥੇ ਖਾਲਸਾ ਦਲ ਦੇ ਬਹੁਤ ਸਾਰੇ ਸਰਦਾਰ ਪੁੱਜੇ ਸਨ, ਸਰਬੱਤ ਸੰਗਤ ਵੱਲੋਂ ਨਵਾਬ ਕਪੂਰ ਸਿੰਘ ਲਈ ਅਰਦਾਸ ਕੀਤੀ ਗਈ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਹਰ ਪ੍ਰਕਾਰ ਯੋਗ ਜਾਣ ਕੇ ਨਵਾਬ ਸਾਹਿਬ ਦੀ ਥਾਂ ਖਾਲਸੇ ਦਾ ਰਾਜਸੀ ਅਤੇ ਧਾਰਮਿਕ ਜਥੇਦਾਰ

** ਪ੍ਰਧਾਨ ਆਹਲੂਵਾਲੀਆ ਮੈਮੋਰੀਅਲ ਸੋਸਾਇਟੀ, ਅੰਮ੍ਰਿਤਸਰ। # ੧੩੪, ਦਸਮੇਸ਼ ਐਵੀਨਿਊ, ਗੇਟ ਨੰ: ੧, ਸ਼ੇਰ ਸ਼ਾਹ ਸੂਰੀ ਰੋਡ, ਅੰਮ੍ਰਿਤਸਰ। ਮੋ : ੯੮੧੫੫-੪੫੬੨੯*

ਥਾਪਿਆ ਗਿਆ। ਮਿਸਲਾਂ ਦੇ ਆਪਸੀ ਵਿਰੋਧ ਅਤੇ ਲੜਾਈ-ਝਗੜਿਆਂ ਦੇ ਫੈਸਲੇ ਵੀ ਜਥੇਦਾਰ ਰਾਹੀਂ ਹੀ ਸੁਲਝਾਏ ਜਾਣ ਲੱਗੇ ਅਤੇ ਉਨ੍ਹਾਂ ਦੇ ਫੈਸਲਿਆਂ ਨੂੰ ਹੀ ਮਾਨਤਾ ਮਿਲਣ ਲੱਗੀ। ਖਾਲਸਾ ਰਾਜ ਦੀ ਸਥਾਪਨਾ ਦਾ ਮੁੱਢ ਇੱਥੋਂ ਹੀ ਸ਼ੁਰੂ ਹੋਇਆ ਜੋ ਮਹਾਰਾਜਾ ਰਣਜੀਤ ਸਿੰਘ ਸਮੇਂ ਸਿਖਰਾਂ 'ਤੇ ਪੁੱਜਿਆ।

ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਕੀਤੀ ਗਈ ਸੀ ਜਿਸ ਨੂੰ ਅਹਿਮਦ ਸ਼ਾਹ ਅਬਦਾਲੀ ਨੇ ਸੰਨ ੧੭੩੪ ਅਤੇ ਫਿਰ ਸੰਨ ੧੭੬੨ ਵਿਚ ਢਾਹ ਦਿੱਤਾ ਅਤੇ ਅੰਮ੍ਰਿਤ-ਸਰੋਵਰ ਨੂੰ ਪੂਰ ਦਿੱਤਾ ਸੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਬਾਕੀ ਪੰਥ-ਮੋਢੀਆਂ ਦੇ ਸਹਿਯੋਗ ਨਾਲ ਵੈਸਾਖ ੧੧, ੧੭੬੪ ਬਿਕ੍ਰਮੀ ਨੂੰ ਮੌਜੂਦਾ ਇਮਾਰਤ ਮੁੜ ਤਿਆਰ ਕਰਵਾਈ, ਜਿਸ ਉੱਪਰ ਤਕਰੀਬਨ ੧੪ ਲੱਖ ਰੁਪਏ ਖਰਚ ਹੋਏ। ਵਰਣਨਯੋਗ ਹੈ ਕਿ ਸਰਹਿੰਦ ਦੀ ਲੜਾਈ ਉਪਰੰਤ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਹਿੱਸੇ ੯ ਲੱਖ ਰੁਪਏ ਆਏ ਸਨ, ਜੋ ਉਨ੍ਹਾਂ ਨੇ 'ਧਰਮ ਦੀ ਚਾਦਰ' 'ਤੇ ਹਰਿਮੰਦਰ ਸਾਹਿਬ ਦੀ ਉਸਾਰੀ ਲਈ ਢੇਰੀ ਕਰ ਦਿੱਤੇ ਅਤੇ ਬਾਕੀ ਸਰਦਾਰਾਂ ਵੱਲੋਂ ੫ ਲੱਖ ਰੁਪਏ ਹੋਰ ਇਕੱਠੇ ਹੋਏ, ਜਿਸ ਨਾਲ ਮੌਜੂਦਾ ਇਮਾਰਤ ਤਿਆਰ ਹੋਈ। ਸੋਨੇ ਦੀ ਸੇਵਾ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਹੋਰ ਸ਼ਰਧਾਲੂਆਂ ਨੇ ਕਰਵਾਈ।

ਔਖੇ ਸਮੇਂ ਵਿਚ ਜਿਨ੍ਹਾਂ ਆਗੂਆਂ ਨੇ ਸਿੱਖ ਕੌਮ ਦੀ ਅਗਵਾਈ ਕੀਤੀ ਉਨ੍ਹਾਂ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਸਭ ਤੋਂ ਮੋਹਰੀ ਸਨ। ਸਮੇਂ ਦੀਆਂ ਤਕਰੀਬਨ ਸਾਰੀਆਂ ਲੜਾਈਆਂ ਵਿਚ ਉਨ੍ਹਾਂ ਦਾ ਵਿਸ਼ੇਸ਼ ਯੋਗਦਾਨ ਅਤੇ ਰਹਿਨੁਮਾਈ ਰਹੀ। ਵੱਡੇ ਘੱਲੂਘਾਰੇ ਵਿਚ ਤਕਰੀਬਨ ੩੦,੦੦੦ ਸਿੰਘ, ਸਿੰਘਣੀਆਂ ਅਤੇ ਬੱਚੇ ਸ਼ਹੀਦ ਹੋਏ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਇਸ ਸਮੇਂ ੨੨ ਜ਼ਖ਼ਮ ਲੱਗੇ ਪਰ ਫੇਰ ਵੀ ਉਨ੍ਹਾਂ ਨੇ ਹੌਸਲਾ ਨਹੀਂ ਹਾਰਿਆ ਅਤੇ ਸਿੱਖ ਯੋਧਿਆਂ ਦੀ ਅਗਵਾਈ ਕਰਦੇ ਰਹੇ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ੀਰਵਾਦ ਨਾਲ ਜਨਮੇ, ਬਚਪਨ ਵਿਚ ਮਾਤਾ ਸੁੰਦਰੀ ਜੀ ਦੀ ਸੇਵਾ ਅਤੇ ਲਾਡ ਪਿਆਰ ਵਿਚ ਪਲੇ ਅਤੇ ਕੌਮ ਦੇ ਮੋਢੀ ਨਵਾਬ ਕਪੂਰ ਸਿੰਘ ਜੀ ਦੀ ਰਹਿਨੁਮਾਈ ਵਿਚ ਪ੍ਰਵਾਨ ਚੜ੍ਹੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਜਿੱਥੇ ਤੇਗ ਅਤੇ ਤੀਰ ਦੇ ਧਨੀ ਸਨ, ਉੱਥੇ ਉਹ ਗੁਰਬਾਣੀ ਅਤੇ ਕੀਰਤਨ ਵਿਚ ਵੀ ਮਾਹਿਰ ਸਨ। ਖਾਲਸਾ ਰਾਜ ਦੀ ਸਥਾਪਨਾ ਵਿਚ ਇਸ ਮਹਾਨ ਯੋਧੇ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ। ਪੰਜਾਬ ਦਾ ਇਹ ਸੂਰਬੀਰ, ਜਿਸ ਨੇ ਵਾਹਿਗੁਰੂ ਦੀ ਰਜ਼ਾ ਵਿਚ ਆਪਣਾ ਤਨ, ਮਨ, ਧਨ ਸਭ ਕੁਝ ਖਿੜੇ ਮੱਥੇ ਦੇਸ਼ ਦੀ ਅਜ਼ਾਦੀ ਲਈ ਲਾ ਦਿੱਤਾ ਅਤੇ ਪੰਥ ਨੂੰ ਵਧਦਾ-ਫੁਲਦਾ, ਚੜ੍ਹਦੀਆਂ ਕਲਾ ਵਾਲਾ ਬਣਾਉਣ ਦਾ ਉਪਰਾਲਾ ਕਰਦੇ ਹੋਏ, ਅਨੇਕਾਂ ਸੈਨਿਕ ਅਤੇ ਧਾਰਮਿਕ ਸਫਲਤਾਵਾਂ ਪ੍ਰਾਪਤ ਕੀਤੀਆਂ ਅਤੇ ਸਿੱਖ ਕੌਮ ਦੀ ਅਗਵਾਈ ਕੀਤੀ। ■

# ਸਾਕਾ ਪਾਉਂਟਾ ਸਾਹਿਬ

*-ਸਿਮਰਜੀਤ ਸਿੰਘ**

ਸੰਨ ੧੯੨੩ ਈ: ਵਿਚ ਛੋਟੇ ਮੰਜੀ ਸਾਹਿਬ ਵਾਲੇ ਸਥਾਨ 'ਤੇ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਦੀ ਨਵੀਂ ਇਮਾਰਤ ਦੀ ਉਸਾਰੀ ਭਾਈ ਬਿਸ਼ਨ ਸਿੰਘ ਦੇ ਵੰਸ਼ਜ ਬਾਬਾ ਕਪੂਰ ਸਿੰਘ ਜੀ ਨੇ ਕਰਵਾਈ। ਇਸ ਗੁਰਧਾਮ ਦੇ ਨਾਮ ਲੱਗਭਗ ਸਵਾ ਸੌ ਏਕੜ ਜ਼ਮੀਨ ਵੀ ਲੱਗੀ ਹੋਈ ਸੀ। ਗੁਰਦੁਆਰਾ ਪਾਉਂਟਾ ਸਾਹਿਬ ਦਾ ਮਹੰਤ ਭਾਈ ਲਹਿਣਾ ਸਿੰਘ ਬਹੁਤ ਹੀ ਇਮਾਨਦਾਰ ਅਤੇ ਨੇਕਦਿਲ ਇਨਸਾਨ ਸੀ। ਜੱਲ੍ਹਿਆਂ ਵਾਲੇ ਬਾਗ ਦੇ ਖ਼ੂਨੀ ਸਾਕੇ ਸਮੇਂ ਉਹ ਬਾਗ ਵਿਚ ਸੀ ਅਤੇ ਗੋਲੀ ਕਾਂਡ ਵਿਚ ਸ਼ਹੀਦ ਹੋਣੋਂ ਬਚ ਗਿਆ ਸੀ। ਪੰਥ ਵਿਚ ਉਸ ਦਾ ਬਹੁਤ ਮਾਨ-ਸਤਿਕਾਰ ਸੀ। ਜਦੋਂ ਮਹੰਤ ਲਹਿਣਾ ਸਿੰਘ ਨੂੰ ਗੁਰਦੁਆਰਿਆਂ ਦੇ ਪ੍ਰਬੰਧ ਲਈ ਬਣੀ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਬਾਰੇ ਪਤਾ ਲੱਗਾ ਤਾਂ ਉਸ ਨੇ ਆਪ ਹੀ ਚਾਬੀਆਂ ਲੈ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਪ੍ਰਬੰਧ ਪੰਥਕ ਹੱਥਾਂ ਵਿਚ ਲੈ ਲੈਣ ਦੀ ਬੇਨਤੀ ਕੀਤੀ। ਪੰਥ ਨੇ ਮਹੰਤ ਦੀ ਕੁਰਬਾਨੀ ਤੇ ਨਿਮਰਤਾ ਦੇਖ ਕੇ ਉਨ੍ਹਾਂ ਨੂੰ ਸੇਵਾ-ਸੰਭਾਲ ਸੌਂਪੀ ਰੱਖਣ ਦਾ ਵੱਖਰਾ ਮਤਾ ਪਾਸ ਕਰ ਦਿੱਤਾ। ਮਹੰਤ ਜੀ ਦੇ ਚਲਾਣੇ ਤੋਂ ਬਾਅਦ ਉਨ੍ਹਾਂ ਦੇ ਪੁੱਤਰ ਗੁਰਦਿਆਲ ਸਿੰਘ ਨੇ ਗੁਰਦੁਆਰਾ ਸਾਹਿਬ 'ਤੇ ਆਪਣਾ ਹੱਕ ਸਮਝਦੇ ਹੋਏ ਕਬਜ਼ਾ ਕਰ ਲਿਆ ਅਤੇ ਆਪਣੀਆਂ ਮਨਮਰਜ਼ੀਆਂ ਤੇ ਕੁਰੀਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ।

ਸੰਨ ੧੯੫੦-੫੧ ਈ: ਵਿਚ ਨਿਹੰਗ ਸਿੰਘ ਤਰਨਾ ਦਲ ਹਰੀਆਂ ਵੇਲਾਂ ਦੇ ਜਥੇਦਾਰ ਬਾਬਾ ਹਰਭਜਨ ਸਿੰਘ ਜੀ ਆਪਣੇ ਜਥੇ ਨਾਲ ਗੁਰਦੁਆਰਾ ਪਾਉਂਟਾ ਸਾਹਿਬ ਦੇ ਦਰਸ਼ਨਾਂ ਲਈ ਗਏ। ਉਸ ਸਮੇਂ ਪਾਉਂਟਾ ਸਾਹਿਬ ਦਾ ਪ੍ਰਬੰਧ ਗੁਰਦਿਆਲ ਸਿੰਘ ਪਾਸ ਸੀ। ਉਸ ਨੇ ਗੁਰੂ-ਅਸਥਾਨ ਨੂੰ ਆਪਣੀ ਨਿੱਜੀ ਜਾਇਦਾਦ ਬਣਾ ਲਿਆ ਹੋਇਆ ਸੀ ਅਤੇ ਗੁਰਦੁਆਰਾ ਸਾਹਿਬ ਦੀ ਬਹੁਤ ਸਾਰੀ ਜ਼ਮੀਨ ਆਪਣੇ ਨਾਂ ਤਬਦੀਲ ਕਰਵਾ ਲਈ ਹੋਈ ਸੀ।

ਜਦੋਂ ਬਾਬਾ ਹਰਭਜਨ ਸਿੰਘ ਜੀ ਨੇ ਗੁਰਦੁਆਰਾ ਸਾਹਿਬ ਦਾ ਮਾੜਾ ਪ੍ਰਬੰਧ ਦੇਖਿਆ ਅਤੇ ਇਲਾਕੇ ਦੀ ਸੰਗਤ ਨੇ ਬਾਬਾ ਜੀ ਨੂੰ ਗੁਰਦਿਆਲ ਸਿੰਘ ਦੇ ਕਾਰਨਾਮਿਆਂ ਤੋਂ ਜਾਣੂ ਕਰਵਾਇਆ ਤਾਂ ਬਾਬਾ ਜੀ ਨੇ ਸੰਗਤ ਨਾਲ ਸਲਾਹ ਕਰ ਕੇ ਮਹੰਤ ਨੂੰ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਠੀਕ ਕਰਨ ਲਈ ਕਿਹਾ ਅਤੇ ਬਾਬਾ ਜੀ ਨੇ ਇਸ ਕਾਰਜ ਲਈ ੨੧ ਸਿੰਘਾਂ ਦੀ ਇਕ ਕਮੇਟੀ ਬਣਾ ਦਿੱਤੀ ਜਿਸ ਦਾ ਮੈਂਬਰ ਮਹੰਤ

**ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਗੁਰਦਿਆਲ ਸਿੰਘ ਨੂੰ ਵੀ ਬਣਾਇਆ ਗਿਆ। ਬਾਬਾ ਜੀ ਨੇ ਮਹੰਤ ਗੁਰਦਿਆਲ ਸਿੰਘ ਨੂੰ ਰਹਿਤ ਮਰਯਾਦਾ ਵਿਚ ਜੀਵਨ ਬਿਤਾਉਣ ਦੀ ਸਖ਼ਤ ਤਾੜਨਾ ਕੀਤੀ। ਕੁਝ ਸਮਾਂ ਤਾਂ ਮਹੰਤ ਠੀਕ ਰਿਹਾ। ਗੁਰਦੁਆਰਾ ਸਾਹਿਬ ਦੀ ਆਮਦਨ ਕਮੇਟੀ ਸਾਂਭਣ ਲੱਗੀ ਜੋ ਨਾਂਮਾਤਰ ਸੀ ਅਤੇ ਗੁਰਦੁਆਰਾ ਸਾਹਿਬ ਦੀ ਸਾਰੀ ਜ਼ਮੀਨ ਦੀ ਆਮਦਨ ਮਹੰਤ ਸੰਭਾਲਦਾ ਸੀ। ਕਮੇਟੀ ਬਣਨ ਕਰ ਕੇ ਮਹੰਤ ਅੰਦਰੋਂ-ਅੰਦਰੀ ਬੜਾ ਦੁਖੀ ਸੀ ਕਿਉਂਕਿ ਹੁਣ ਉਸ ਨੂੰ ਮਨਮਾਨੀ ਕਰਨ ਦਾ ਮੌਕਾ ਨਹੀਂ ਸੀ ਮਿਲਦਾ। ਬਾਬਾ ਜੀ ਦੇ ਚਲੇ ਜਾਣ ਤੋਂ ਬਾਅਦ ਮਹੰਤ ਗੁਰਦਿਆਲ ਸਿੰਘ ਨੇ ਫਿਰ ਉਸੇ ਤਰ੍ਹਾਂ ਕੁਰੀਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਲਾਕੇ ਦੀਆਂ ਸੰਗਤਾਂ ਨੇ ਫਿਰ ਬਾਬਾ ਹਰਭਜਨ ਸਿੰਘ ਜੀ ਪਾਸ ਜਾ ਕੇ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਵਿਚ ਸੁਧਾਰ ਕਰਨ ਦੀ ਬੇਨਤੀ ਕੀਤੀ।

ਜਦੋਂ ਬਾਬਾ ਜੀ ਦਲ ਸਮੇਤ ਪਾਉਂਟਾ ਸਾਹਿਬ ਪਹੁੰਚੇ ਤਾਂ ਮਹੰਤ ਬਾਬਾ ਜੀ ਨੂੰ ਲੈਣ ਲਈ ਆਇਆ ਅਤੇ ਕਮੇਟੀ ਬਾਰੇ ਝੂਠੀ ਸ਼ਿਕਾਇਤ ਕੀਤੀ। ਦਲ ਦੇ ਗੁਰਦੁਆਰਾ ਸਾਹਿਬ ਰਹਿਣ ਅਤੇ ਰਸਦ-ਬਸਤ ਦੇ ਪ੍ਰਬੰਧ ਕਰਨ ਤੋਂ ਆਪਣੀ ਅਸਮਰੱਥਾ ਜਤਾਈ ਅਤੇ ਕਿਹਾ ਕਿ ਮੇਰੇ ਵੱਸ ਵਿਚ ਕੁਝ ਨਹੀਂ, ਆਮਦਨ ਤਾਂ ਕਮੇਟੀ ਕੋਲ ਹੁੰਦੀ ਹੈ। ਬਾਬਾ ਜੀ ਨੇ ਉਸ ਨੂੰ ਤਾੜਨਾ ਕੀਤੀ ਕਿ ਸੰਗਤ ਦੇ ਇੰਤਜ਼ਾਮ ਦੀ ਹੀ ਕੇਵਲ ਗੱਲ ਨਹੀਂ ਅਸੀਂ ਤੇਰੇ ਨਾਲ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਠੀਕ ਨਾ ਹੋਣ ਅਤੇ ਗੁਰਦੁਆਰਾ ਸਾਹਿਬ ਦੀ ਜਾਇਦਾਦ ਆਪਣੇ ਨਿੱਜੀ ਸੁਆਰਥਾਂ ਲਈ ਵਰਤਣ ਅਤੇ ਖੁਰਦ-ਬੁਰਦ ਕਰਨ ਬਾਰੇ ਅਤੇ ਰਹਿਤ ਮਰਯਾਦਾ ਵਿਚ ਜੀਵਨ ਬਿਤਾਉਣ ਬਾਰੇ ਪੁੱਛ-ਗਿੱਛ ਕਰਨ ਆਏ ਹਾਂ।

ਮਹੰਤ ਬਹੁਤ ਚਲਾਕ ਸੀ। ਉਹ ਸਮਝ ਗਿਆ ਸੀ ਕਿ ਬਾਬਾ ਜੀ ਨੂੰ ਸਭ ਕੁਝ ਪਤਾ ਲੱਗ ਗਿਆ ਹੈ। ਪਰ ਫੇਰ ਵੀ ਉਸ ਨੇ ਚਲਾਕੀ ਨਾਲ ਕਿਹਾ ਕਿ ਬਾਬਾ ਜੀ, ਜੇਕਰ ਕਮੇਟੀ ਆਈਆਂ ਸੰਗਤਾਂ ਦੀ ਸੇਵਾ ਨਹੀਂ ਕਰ ਸਕਦੀ ਤਾਂ ਕਮੇਟੀ ਕਿਉਂ ਬਣਾਈ ਹੈ, ਇਹ ਕਮੇਟੀ ਤੋੜ ਦਿਓ। ਮੈਂ ਆਪੇ ਸਾਰੀ ਸੰਗਤ ਦਾ ਬੰਦੋਬਸਤ ਕਰ ਦਿੰਦਾ ਹਾਂ। ਬਾਬਾ ਹਰਭਜਨ ਸਿੰਘ ਜੀ ਨੇ ਕਮੇਟੀ ਮੈਂਬਰਾਂ ਨੂੰ ਬੁਲਾ ਕੇ ਮਾੜੇ ਪ੍ਰਬੰਧ ਬਾਰੇ ਗੱਲ ਕੀਤੀ ਤਾਂ ਕਮੇਟੀ ਮੈਂਬਰਾਂ ਨੇ ਕਿਹਾ ਕਿ ਇਹ ਪ੍ਰਬੰਧ ਕਰਨਾ ਸਾਡੇ ਵੱਸ ਦੀ ਗੱਲ ਨਹੀਂ, ਅਸੀਂ ਇਹ ਪ੍ਰਬੰਧ ਤੁਹਾਨੂੰ ਲਿਖ ਕੇ ਦਿੰਦੇ ਹਾਂ, ਕਿਰਪਾ ਕਰ ਕੇ ਤੁਸੀਂ ਹੀ ਇਸ ਅਸਥਾਨ ਦੇ ਪ੍ਰਬੰਧ ਵਿਚ ਸੁਧਾਰ ਕਰੋ। ਕਮੇਟੀ ਨੇ ਸਾਰਾ ਹਿਸਾਬ-ਕਿਤਾਬ ਲਿਖ ਕੇ ਬਾਬਾ ਜੀ ਨੂੰ ਦੇ ਦਿੱਤਾ।

ਮਹੰਤ ਨੇ ਇਸ ਸਮੇਂ ਇਕ ਨਵੀਂ ਚਾਲ ਚੱਲੀ। ਉਸ ਨੇ ਬਾਬਾ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮੈਨੂੰ ਖੰਡੇ ਦੀ ਪਾਹੁਲ ਬਖਸ਼ ਕੇ ਸਿੰਘ ਸਜਾ ਕੇ ਆਪਣੇ ਦਲ ਵਿਚ ਭਰਤੀ ਕਰ ਲਓ। ਬਾਬਾ ਜੀ ਨੇ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਕੇ ਖੰਡੇ ਦੀ ਪਾਹੁਲ ਦਾ ਬਾਟਾ ਤਿਆਰ ਕੀਤਾ ਅਤੇ ਇਲਾਕੇ ਦੀਆਂ ਸੰਗਤਾਂ ਸਮੇਤ ਮਹੰਤ ਅਤੇ ਉਸ ਦੇ ਪਰਵਾਰ ਨੂੰ ਅੰਮ੍ਰਿਤ ਛਕਾਇਆ। ਬਾਬਾ ਜੀ ਨੇ ਕੁਝ ਦਿਨ ਉੱਥੇ ਰਹਿ ਕੇ ਪੰਜਾਬ

ਵਾਪਸ ਜਾਣ ਦੀ ਤਿਆਰੀ ਕੀਤੀ ਤਾਂ ਮਹੰਤ ਨੇ ਫਰਜ਼ੀ ਤੌਰ 'ਤੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਉਸ ਪਾਸ ਪੰਜ ਸਿੰਘਾਂ ਨੂੰ ਛੱਡ ਦਿੱਤਾ ਜਾਵੇ ਅਤੇ ਨਾਲ ਹੀ ਕਿਹਾ ਕਿ ਕਿਤੇ ਫਿਰ ਤੁਹਾਡੇ ਜਾਣ ਤੋਂ ਬਾਅਦ ਇੱਥੋਂ ਦੀ ਸੰਗਤ ਮੈਨੂੰ ਕਾਬੂ ਕਰ ਕੇ ਕਮੇਟੀ ਨਾ ਬਣਾ ਲਵੇ। ਬਾਬਾ ਜੀ ਨੇ ਉਸ ਨੂੰ ਭਰੋਸਾ ਦਿੱਤਾ ਕਿ ਹੁਣ ਤੇਰੇ ਨਾਲ ਜਥੇਬੰਦੀ ਹੈ। ਤੂੰ ਗੁਰੂ ਦੇ ਭੈਅ ਵਿਚ ਰਹਿ ਕੇ ਸੇਵਾ ਕਰ। ਆਮਦਨ ਦਾ ਸਾਰਾ ਹਿਸਾਬ-ਕਿਤਾਬ ਠੀਕ ਰੱਖ। ਤੈਨੂੰ ਕੋਈ ਕੁਝ ਨਹੀਂ ਕਹੇਗਾ। ਬਾਬਾ ਜੀ ਕੁਝ ਸਮਾਂ ਉੱਥੇ ਰਹਿ ਕੇ ਵਾਪਸ ਪੰਜਾਬ ਆ ਗਏ। ਬਾਬਾ ਜੀ ਦੇ ਪੰਜਾਬ ਆ ਜਾਣ ਤੋਂ ਬਾਅਦ ਮਹੰਤ ਸਿਰਫ ਇਕ ਸਾਲ ਹੀ ਰਹਿਤ ਮਰਯਾਦਾ ਵਿਚ ਰਿਹਾ। ਬਾਬਾ ਜੀ ਭਾਵੇਂ ਉਸ ਦੀ ਖਬਰ-ਸਾਰ ਰੱਖਦੇ ਰਹੇ ਪਰ ਪਾਉਂਟਾ ਸਾਹਿਬ ਨਾ ਜਾ ਸਕੇ। ਮਹੰਤ ਨੇ ਫੇਰ ਤੋਂ ਪਹਿਲਾਂ ਵਾਂਗ ਹੀ ਕੁਰੀਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਲਾਕੇ ਦੀ ਸੰਗਤ ਫੇਰ ਤੋਂ ਦੁਖੀ ਹੋ ਕੇ ਬਾਬਾ ਹਰਭਜਨ ਸਿੰਘ ਜੀ ਪਾਸ ਗਈ ਅਤੇ ਰੋ ਕੇ ਨਿਕੰਮੇ ਪ੍ਰਬੰਧ ਬਾਰੇ ਜਾਣਕਾਰੀ ਦਿੱਤੀ।

ਸੰਨ ੧੯੫੩ ਈ: ਵਿਚ ਬਾਬਾ ਜੀ ਆਪਣੇ ਦਲ ਸਮੇਤ ਫੇਰ ਪਾਉਂਟਾ ਸਾਹਿਬ ਪਹੁੰਚੇ ਤਾਂ ਕਿ ਮਹੰਤ ਦੀ ਸੋਧ-ਸੁਧਾਈ ਕੀਤੀ ਜਾ ਸਕੇ। ਆਪਣੀਆਂ ਕਰਤੂਤਾਂ ਤੋਂ ਡਰਦਾ ਮਹੰਤ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਛੱਡ ਕੇ ਦੌੜ ਗਿਆ ਅਤੇ ਸਰਕਾਰੀ ਅਫਸਰਾਂ ਨਾਲ ਗੰਢ-ਤੁੱਪ ਕਰਨ ਲੱਗਾ। ਸਰਕਾਰੀ ਅਫਸਰਾਂ ਨੇ ਇਸ ਵਿਚ ਆਪਣੀ ਮਜਬੂਰੀ ਦਰਸਾਈ ਕਿ ਉਹ ਧਰਮ ਦੇ ਕੰਮ ਵਿਚ ਦਖਲ ਅੰਦਾਜ਼ੀ ਨਹੀਂ ਕਰ ਸਕਦੇ ਤਾਂ ਮਹੰਤ ਨਿਰਾਸ਼ ਹੋ ਗਿਆ। ਸਰਕਾਰੀ ਅਫਸਰਾਂ ਨੇ ਉਸ ਨੂੰ ਕਿਹਾ ਕਿ ਆਪਸ ਵਿਚ ਮਿਲ-ਬੈਠ ਕੇ ਮਸਲਾ ਸੁਲਝਾਉਣ ਵਿਚ ਹੀ ਭਲਾਈ ਹੈ।

ਨਿਰਾਸ਼ ਹੋ ਕੇ ਮਹੰਤ ਨੇ ਆਖਰੀ ਦਾਅ ਖੇਡਿਆ। ਉਹ ਦੌੜ ਕੇ ਬੁੱਢਾ ਦਲ ਦੇ ਜਥੇਦਾਰ ਬਾਬਾ ਚੇਤ ਸਿੰਘ ਜੀ ਪਾਸ ਪਹੁੰਚ ਗਿਆ। ਬਾਬਾ ਚੇਤ ਸਿੰਘ ਜੀ ਅੱਗੇ ਮਹੰਤ ਨੇ ਰੋ-ਰੋ ਨੱਕ ਰਗੜ ਕੇ ਵਾਅਦਾ ਕੀਤਾ ਕਿ ਉਹ ਅੱਗੇ ਤੋਂ ਕੋਈ ਕੁਰੀਤੀ ਨਹੀਂ ਕਰੇਗਾ ਬਸ ਇਸ ਵਾਰ ਉਹ ਬਾਬਾ ਜੀ ਨੂੰ ਕਹਿ ਕੇ ਮੁਆਫ਼ ਕਰਵਾ ਦੇਣ। ਉਸ ਨੇ ਸਿੰਘ ਸਾਹਿਬ ਬਾਬਾ ਚੇਤ ਸਿੰਘ ਜੀ ਨੂੰ ਪਾਉਂਟਾ ਸਾਹਿਬ ਨਾਲ ਚੱਲਣ ਲਈ ਮਨਾ ਲਿਆ। ਉਸ ਨੂੰ ਵਿਸ਼ਵਾਸ ਸੀ ਕਿ ਬਾਬਾ ਚੇਤ ਸਿੰਘ ਜੀ ਦੀ ਕੋਈ ਵੀ ਗੱਲ ਬਾਬਾ ਹਰਭਜਨ ਸਿੰਘ ਜੀ ਨਹੀਂ ਮੋੜਨਗੇ। ਬਾਬਾ ਚੇਤ ਸਿੰਘ ਜੀ ਨੇ ਪਾਉਂਟਾ ਸਾਹਿਬ ਆ ਕੇ ਬਾਬਾ ਹਰਭਜਨ ਸਿੰਘ ਜੀ ਨੂੰ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਮਹੰਤ ਦੇ ਹਵਾਲੇ ਕਰਨ ਅਤੇ ਬਾਬਾ ਜੀ ਨੂੰ ਆਪਣੇ ਨਾਲ ਪੰਜਾਬ ਚੱਲਣ ਲਈ ਰਾਜ਼ੀ ਕਰ ਲਿਆ। ਬਾਬਾ ਹਰਭਜਨ ਸਿੰਘ ਜੀ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਮਹੰਤ ਦੇ ਹਵਾਲੇ ਕਰ ਕੇ ਪੰਜਾਬ ਵਾਪਸ ਆ ਗਏ। ਫੇਰ ਕਾਫੀ ਸਮਾਂ ਬਾਬਾ ਹਰਭਜਨ ਸਿੰਘ ਜੀ ਨੇ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਵਿਚ ਕੋਈ ਦਖਲ ਅੰਦਾਜ਼ੀ ਨਹੀਂ ਕੀਤੀ।

ਇਕ ਸਾਲ ਦੇ ਲੱਗਭਗ ਮਹੰਤ ਬੁੱਢਾ ਦਲ ਨਾਲ ਰਿਹਾ ਅਤੇ ਗੁਰਦੁਆਰਾ ਸਾਹਿਬ

ਦਾ ਪ੍ਰਬੰਧ ਅਤੇ ਹਿਸਾਬ-ਕਿਤਾਬ ਵੀ ਠੀਕ-ਠਾਕ ਰੱਖਦਾ ਰਿਹਾ। ਮਹੰਤ ਫੇਰ ਤੋਂ ਆਪਣੇ ਪਹਿਲਾਂ ਵਾਲੇ ਚਾਲਿਆਂ 'ਤੇ ਆ ਗਿਆ। ਹੁਣ ਮਹੰਤ ਦੀਆਂ ਖਬਰਾਂ ਬਾਬਾ ਚੇਤ ਸਿੰਘ ਜੀ ਪਾਸ ਵੀ ਪਹੁੰਚਣ ਲੱਗ ਪਈਆਂ। ਇਸੇ ਤਰ੍ਹਾਂ ੪-੫ ਸਾਲ ਬੀਤ ਗਏ। ਅਖੀਰ ਇਕ ਦਿਨ ਬਾਬਾ ਚੇਤ ਸਿੰਘ ਜੀ ਨੇ ਬਾਬਾ ਹਰਭਜਨ ਸਿੰਘ ਜੀ ਨੂੰ ਕਿਹਾ ਕਿ ਮਹੰਤ ਫੇਰ ਤੋਂ ਆਪਣੇ ਪਹਿਲਾਂ ਵਾਲੇ ਲੱਛਣਾਂ 'ਤੇ ਆ ਗਿਆ ਹੈ, ਤੁਸੀਂ ਆਪਣੇ ਦਲ ਸਮੇਤ ਉੱਥੇ ਜਾਓ ਅਤੇ ਸੁਧਾਰ ਕਰੋ। ਗੁਰਦੁਆਰਾ ਸਾਹਿਬ ਨੂੰ ਮਹੰਤ ਦੀਆਂ ਕੁਰੀਤੀਆਂ ਤੋਂ ਮੁਕਤ ਕਰਵਾਉਣ ਲਈ ਬਾਬਾ ਜੀ ਨੇ ਅਰਦਾਸ ਕੀਤੀ। ਬਾਬਾ ਹਰਭਜਨ ਸਿੰਘ ਜੀ ਨੇ ਪਾਉਂਟਾ ਸਾਹਿਬ ਜਾਣ ਤੋਂ ਪਹਿਲਾਂ ਬਾਬਾ ਚੇਤ ਸਿੰਘ ਜੀ ਨੂੰ ਹਰੀਆਂ ਵੇਲਾਂ ਵਿਖੇ ਆ ਕੇ ਸਲਾਹ-ਮਸ਼ਵਰਾ ਕਰਨ ਲਈ ਬੇਨਤੀ ਕੀਤੀ ਤਾਂ ਕਿ ਪਾਉਂਟਾ ਸਾਹਿਬ ਦੇ ਪ੍ਰਬੰਧ ਬਾਰੇ ਸਾਰਾ ਵਿਚਾਰ-ਵਟਾਂਦਰਾ ਕਰ ਲਿਆ ਜਾਵੇ। ਸੰਨ ੧੯੬੪ ਈ: ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲਾ ਮਹੱਲਾ ਮਨਾਉਣ ਤੋਂ ਬਾਅਦ ਗੁਰਮਤਾ ਸੋਧ ਕੇ ਅਰਦਾਸ ਕਰ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਹੁਕਮ ਲੈ ਕੇ ਤਰਨਾ ਦਲ ਹਰੀਆਂ ਵੇਲਾਂ ਨੇ ਪਾਉਂਟਾ ਸਾਹਿਬ ਵੱਲ ਚਾਲੇ ਪਾ ਦਿੱਤੇ।

ਜਿਸ ਵੇਲੇ ਨਿਹੰਗ ਸਿੰਘਾਂ ਦਾ ਦਲ ਪੂਰੀ ਸ਼ਾਨੋ-ਸ਼ੌਕਤ ਨਾਲ ਕਾਲੇ ਅੰਬ ਕਸਬੇ ਵਿਖੇ ਪਹੁੰਚਿਆ ਤਾਂ ਮਹੰਤ ਨੂੰ ਉਸ ਦੇ ਸੂਹੀਆਂ ਨੇ ਖਬਰ ਦੇ ਦਿੱਤੀ ਕਿ ਨਿਹੰਗ ਸਿੰਘਾਂ ਦਾ ਦਲ ਹਿਮਾਚਲ ਪ੍ਰਦੇਸ਼ ਦੀ ਹੱਦ ਵਿਚ ਪ੍ਰਵੇਸ਼ ਕਰ ਗਿਆ ਹੈ। ਮਹੰਤ ਨੇ ਭੱਜ-ਦੌੜ ਕਰ ਕੇ ਸਰਕਾਰੀ ਅਫਸਰਾਂ ਪਾਸ ਜਾ ਝੂਠੀ ਸ਼ਿਕਾਇਤ ਕੀਤੀ ਕਿ ਸਾਡਾ ਇਲਾਕਾ ਬਹੁਤ ਗਰੀਬ ਹੈ, ਉਹ ਨਿਹੰਗ ਸਿੰਘਾਂ ਦੀਆਂ ਫ਼ੌਜਾਂ ਦਾ ਖਰਚਾ ਬਰਦਾਸ਼ਤ ਨਹੀਂ ਕਰ ਸਕਦਾ। ਇਹ ਜੰਗੀ ਫ਼ੌਜ ਹੈ ਅਤੇ ਇੱਥੇ ਇਲਾਕੇ ਵਿਚ ਲੁੱਟ-ਮਾਰ ਕਰੇਗੀ, ਲੋਕਾਂ ਦੇ ਖੇਤਾਂ ਦੀਆਂ ਫਸਲਾਂ ਉਜਾੜ ਦੇਵੇਗੀ। ਗਰੀਬਾਂ ਨੂੰ ਤੰਗ-ਪ੍ਰੇਸ਼ਾਨ ਕਰੇਗੀ। ਇਸ ਲਈ ਇਨ੍ਹਾਂ ਨੂੰ ਇਸ ਇਲਾਕੇ ਵਿਚ ਨਹੀਂ ਆਉਣ ਦੇਣਾ ਚਾਹੀਦਾ। ਮਹੰਤ ਨੇ ਇਸ ਤਰ੍ਹਾਂ ਦੀਆਂ ਗ਼ਲਤ ਸ਼ਿਕਾਇਤਾਂ ਲਿਖ ਕੇ ਦੇ ਦਿੱਤੀਆਂ ਜਦੋਂ ਕਿ ਬਾਬਾ ਹਰਭਜਨ ਸਿੰਘ ਜੀ ਵੱਲੋਂ ਸਿੰਘਾਂ ਨੂੰ ਸਖ਼ਤ ਹਦਾਇਤਾਂ ਸਨ ਕਿ ਸਿੰਘ ਘੋੜਿਆਂ ਲਈ ਪੱਠੇ ਅਤੇ ਲੰਗਰ ਲਈ ਲੱਕੜਾਂ ਬਿਨਾਂ ਪੁੱਛੇ ਨਹੀਂ ਲੈਣਗੇ ਕਿਉਂਕਿ ਸਿੰਘਾਂ ਦੀ ਆਦਤ ਹੁੰਦੀ ਹੈ ਕਿ ਉਹ ਘੋੜੇ ਨੂੰ ਭੁੱਖਾ ਨਹੀਂ ਦੇਖ ਸਕਦੇ। ਮਹੰਤ ਦੀਆਂ ਗੱਲਾਂ ਵਿਚ ਆ ਕੇ ਸਰਕਾਰ ਨੇ ਪੁਲਿਸ ਨੂੰ ਹਦਾਇਤ ਕਰ ਦਿੱਤੀ ਕਿ ਸਿੰਘਾਂ ਨੂੰ ਕਾਲੇ ਅੰਬ ਕੋਲ ਹੀ ਰੋਕ ਲਿਆ ਜਾਵੇ। ਪੁਲਿਸ ਨੇ ਨਿਹੰਗ ਸਿੰਘਾਂ ਨੂੰ ਰੋਕਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਜਦੋਂ ਨਿਹੰਗ ਸਿੰਘਾਂ ਦੀਆਂ ਫ਼ੌਜਾਂ ਬਿਨਾਂ ਕਿਸੇ ਖੌਫ ਦੇ ਅੱਗੇ ਵਧਦੀਆਂ ਗਈਆਂ ਤਾਂ ਪੁਲੀਸ ਹਿੰਮਤ ਹਾਰ ਕੇ ਇਕ ਪਾਸੇ ਹੋ ਗਈ।

ਨਿਹੰਗ ਸਿੰਘਾਂ ਦਾ ਦਲ ਰਸਤੇ ਵਿਚ ਪੜਾਅ ਕਰਦਾ ਹੋਇਆ ਨਾਹਨ ਸ਼ਹਿਰ ਤੋਂ ਪੂਰੋਵਾਲ ਪਿੰਡ ਪਹੁੰਚ ਗਿਆ। ਇਹ ਪਿੰਡ ਪਾਉਂਟਾ ਸਾਹਿਬ ਤੋਂ ਚਾਰ ਮੀਲ ਪਿੱਛੇ ਹੈ।

ਇਸ ਪਿੰਡ ਵਿਚ ਨਿਹੰਗ ਸਿੰਘਾਂ ਦੀਆਂ ਫ਼ੌਜਾਂ ਇਕ ਦਿਨ ਰਹੀਆਂ। ਪਿੰਡ ਵਾਸੀਆਂ ਨੇ ਨਿਹੰਗ ਸਿੰਘਾਂ ਦੀ ਬਹੁਤ ਸੇਵਾ ਕੀਤੀ। ਰਾਤ ਨੂੰ ੧੦ ਵਜੇ ਦੇ ਕਰੀਬ ਚਾਰ ਪੁਲੀਸ ਅਫਸਰ ਬਾਬਾ ਹਰਭਜਨ ਸਿੰਘ ਜੀ ਪਾਸ ਆਏ। ਬਾਬਾ ਜੀ ਨੂੰ ਮਿਲਣ ਤੋਂ ਪਹਿਲਾਂ ਉਨ੍ਹਾਂ ਨੇ ਪਿੰਡ ਵਾਸੀਆਂ ਨੂੰ ਬਾਬਾ ਜੀ ਦੇ ਖਿਲਾਫ ਰਿਪੋਰਟ ਲਿਖਵਾਉਣ ਲਈ ਕਿਹਾ ਪਰੰਤੂ ਨਗਰ ਨਿਵਾਸੀਆਂ ਨੇ ਐਸਾ ਕਰਨ ਤੋਂ ਨਾਂਹ ਕਰ ਦਿੱਤੀ।

ਪੁਲੀਸ ਅਫਸਰ ਬਾਬਾ ਜੀ ਪਾਸ ਆਏ ਤੇ ਬਾਬਾ ਜੀ ਨੂੰ ਪਾਉਂਟਾ ਸਾਹਿਬ ਨਾ ਜਾਣ ਲਈ ਮਨਾਉਣ ਲੱਗੇ। ਬਾਬਾ ਜੀ ਨੇ ਪੁਲੀਸ ਅਫਸਰਾਂ ਨੂੰ ਕਿਹਾ ਕਿ ਇਤਨਾ ਸਫਰ ਕਰ ਕੇ ਆਏ ਹਾਂ, ਹੁਣ ਨੇੜੇ ਆ ਕੇ ਗੁਰੂ-ਘਰ ਦੇ ਦਰਸ਼ਨ ਕਰੇ ਬਗੈਰ ਕਿਵੇਂ ਵਾਪਸ ਮੁੜ ਜਾਈਏ। ਇਸ 'ਤੇ ਅਫਸਰਾਂ ਨੇ ਹੋਰ ਸ਼ਰਤ ਲਾ ਦਿੱਤੀ ਕਿ ਡਿਓੜ੍ਹੀ ਦੇ ਬਾਹਰ ਤਕ ਹੀ ਜਾਉ, ਅੰਦਰ ਨਾ ਜਾਣਾ। ਬਾਬਾ ਜੀ ਦਾ ਉੱਤਰ ਸਪਸ਼ਟ ਸੀ ਕਿ ਅਸੀਂ ਪੰਜਾਬ ਤੋਂ ਇੱਥੇ ਗੁਰੂ ਦੀ ਚਰਨ-ਛੋਹ ਪ੍ਰਾਪਤ ਥਾਂ 'ਤੇ ਨਤਮਸਤਕ ਹੋਣ ਲਈ ਆਏ ਹਾਂ, ਇਸ ਤੋਂ ਸਾਨੂੰ ਕੋਈ ਨਹੀਂ ਰੋਕ ਸਕਦਾ।

ਬਾਬਾ ਜੀ ਨਾਲ ਹੋਈ ਗੱਲਬਾਤ ਪੁਲੀਸ ਅਫਸਰਾਂ ਨੇ ਮਹੰਤ ਨੂੰ ਜਾ ਦੱਸੀ ਕਿ ਉਹ ਇੱਥੇ ਜ਼ਰੂਰ ਆਉਣਗੇ। ਮਹੰਤ ਨੇ ਡੀ. ਸੀ., ਐੱਸ. ਐੱਸ. ਪੀ. ਅਤੇ ਹੋਰ ਅਫਸਰਾਂ ਨੂੰ ਪੈਸੇ ਦੇ ਕੇ ਗੁਰਦੁਆਰਾ ਸਾਹਿਬ ਦਾ ਕਬਜ਼ਾ ਆਪਣੇ ਪਾਸ ਰੱਖਣ ਲਈ ਮਨਾ ਲਿਆ। ਪਰ ਨਾਲ ਹੀ ਅਫਸਰਾਂ ਨੇ ਇਹ ਵੀ ਕਹਿ ਦਿੱਤਾ ਕਿ ਜੇ ਗੁਰੂ ਕੀਆਂ ਲਾਡਲੀਆਂ ਫ਼ੌਜਾਂ ਨਿਹੰਗ ਸਿੰਘ ਆ ਗਏ ਤਾਂ ਅਸੀਂ ਉਨ੍ਹਾਂ ਨੂੰ ਇਹ ਨਹੀਂ ਕਹਿ ਸਕਦੇ ਕਿ ਗੁਰਦੁਆਰੇ ਅੰਦਰ ਦਾਖਲ ਨਾ ਹੋਵੋ। ਮਹੰਤ ਨੂੰ ਇਹ ਭਰੋਸਾ ਜ਼ਰੂਰ ਦੇ ਦਿੱਤਾ ਕਿ ਪੁਲੀਸ ਆਸੇ-ਪਾਸੇ ਰਹੇਗੀ ਅਤੇ ਤੇਰੀ ਮਦਦ ਕਰੇਗੀ।

ਬਾਬਾ ਹਰਭਜਨ ਸਿੰਘ ਜੀ ਨੇ ਪੂਰੋਵਾਲ ਪਿੰਡ ਤੋਂ ਕੁਝ ਸਿੰਘ ਭੇਜ ਕੇ ਸਾਰੇ ਹਾਲਾਤ ਦਾ ਪਤਾ ਕੀਤਾ। ਬਾਬਾ ਜੀ ਨੂੰ ਮਹੰਤ ਦੀ ਸਾਰੀ ਤਿਆਰੀ ਦਾ ਪਤਾ ਲੱਗ ਚੁੱਕਾ ਸੀ। ਬਾਬਾ ਜੀ ਨੇ ਸਾਰੀ ਫ਼ੌਜ ਨੂੰ ਤਰਤੀਬ ਦਿੱਤੀ ਕਿ ਪਹਿਲਾਂ ਘੋੜਿਆਂ ਵਾਲੀ ਫ਼ੌਜ ਜਾਵੇਗੀ, ਬਾਕੀ ਸਿੰਘ ਬਾਅਦ ਵਿਚ ਜਾਣਗੇ। ਸਿੰਘ ਘੋੜਿਆਂ 'ਤੇ ਸਵਾਰ ਸਨ। ਸਭ ਤੋਂ ਅੱਗੇ ਨਗਾਰਿਆਂ ਵਾਲਾ ਘੋੜਾ ਸੀ।

੧੦ ਮਾਰਚ, ੧੯੬੪ ਈ: ਨੂੰ ਜੈਕਾਰਿਆਂ ਦੀ ਗੂੰਜ ਵਿਚ ਸ਼ਸਤਰਧਾਰੀ ਨਿਹੰਗ ਸਿੰਘਾਂ ਦਾ ਦਲ ਪਾਉਂਟਾ ਸਾਹਿਬ ਪਹੁੰਚ ਗਿਆ। ਪੁਲੀਸ ਸਾਰੇ ਬਜ਼ਾਰ ਵਿਚ ਖੜ੍ਹੀ ਸੀ। ਡਿਓੜ੍ਹੀ ਦੇ ਸਾਹਮਣੇ ਮਹੰਤ ਅਤੇ ਉਸ ਦਾ ਭਰਾ ਖੜ੍ਹਾ ਸੀ। ਮਹੰਤ ਇਹ ਦੇਖ ਕੇ ਘਬਰਾ ਗਿਆ, ਉਸ ਨੇ ੧੦੦ ਕੁ ਬਦਮਾਸ਼ ਇਕੱਠੇ ਕਰ ਕੇ ਉਨ੍ਹਾਂ ਨੂੰ ਸ਼ਰਾਬ ਆਦਿ ਪਿਲਾ ਕੇ ਨਾਲ ਰਲਾ ਲਿਆ ਅਤੇ ਇਕ-ਦੋ ਪਿੰਡਾਂ ਦੇ ਬੰਦੇ ਪੈਸੇ ਦੇ ਜ਼ੋਰ ਨਾਲ ਖਰੀਦ ਲਏ ਸਨ। ਆਪਣੀ ਪਹੁੰਚ ਨਾਲ ਉਸ ਨੇ ਪੁਲਿਸ ਦਾ ਪ੍ਰਬੰਧ ਵੀ ਕਰ ਲਿਆ। ਪਰ ਚੜ੍ਹਦੀ ਕਲਾ ਨਾਲ ਆਉਂਦੀ ਫ਼ੌਜ ਨੂੰ ਦੇਖ ਕੇ ਕਿਸੇ ਦਾ ਵੀ ਸਿੰਘਾਂ ਨੂੰ ਹੱਥ ਪਾਉਣ ਦਾ

ਹੀਆ ਨਾ ਪਿਆ। ਪੁਲਿਸ ਦੀਆਂ ਪਾਬੰਦੀਆਂ ਦੇ ਬਾਵਜੂਦ ਗੁਰਦੁਆਰਾ ਸਾਹਿਬ ਪੁੱਜ ਕੇ ਸਿੰਘਾਂ ਨੇ ਘੋੜਿਆਂ ਤੋਂ ਕਾਠੀਆਂ ਲਾਹ ਲਈਆਂ, ਆਪਣੇ ਆਸਣ ਲਾਏ, ਇਸ਼ਨਾਨ ਕਰ ਕੇ ਦਰਬਾਰ ਸਾਹਿਬ ਵਿਖੇ ਮੱਥਾ ਟੇਕਣ ਲਈ ਚੱਲ ਪਏ। ਇਸ ਤੋਂ ਬਾਅਦ ਕੁਝ ਸਿੰਘ ਘੋੜਿਆਂ ਦੀ ਸੇਵਾ ਵਿਚ ਰੁੱਝ ਗਏ। ਮਹੰਤ ਉੱਥੇ ਹਾਜ਼ਰ ਸੀ। ਉਸ ਨੇ ਆਪਣੇ ਬਦਮਾਸ਼ ਸਾਥੀਆਂ ਨੂੰ ਨਾਲ ਲੈ ਕੇ ਜੋ ਸ਼ਰਾਬੀ ਸਨ, ਦੋ ਪੀਪੀਆਂ ਵਿਚ ਆਟਾ, ੧੦ ਕਿਲੋ ਖੰਡ ਅਤੇ ਥੋੜ੍ਹਾ-ਬਹੁਤ ਹੋਰ ਸਾਮਾਨ ਲੈ ਕੇ ਕਹਿਣ ਲੱਗਾ ਕਿ ਰਸਦ ਲੈ ਲਓ। ਇਹ ਰਸਦ ਇਕ ਡੰਗ ਜੋਗੀ ਵੀ ਪੂਰੀ ਨਹੀਂ ਸੀ। ਮਹੰਤ ਨੇ ਉੱਪਰਲੇ ਦਿਲੋਂ ਬਾਬਾ ਜੀ ਤੋਂ ਸੁੱਖ-ਸਾਂਦ ਪੁੱਛੀ ਅਤੇ ਕਿਹਾ ਕਿ ਬਾਹਰ ਆਸਣ ਕਿਉਂ ਲਾਇਆ ਹੈ, ਅੰਦਰ ਕੋਠੜੀ ਵਿਚ ਆਸਣ ਲਾ ਲਉ। ਬਾਬਾ ਜੀ ਨੇ ਕਿਹਾ ਕਿ ਅਸੀਂ ਤਾਂ ਦਰੱਖਤਾਂ ਥੱਲੇ ਰਹਿਣ ਵਾਲੇ ਹਾਂ, ਕੋਠੜੀਆਂ ਵਿਚ ਅਸੀਂ ਕੀ ਕਰਨਾ! ਅਸੀਂ ਤਾਂ ਤੇਰੇ ਨਾਲ ਕੁਝ ਬਚਨ ਕਰਨ ਆਏ ਹਾਂ। ਤੈਨੂੰ ਸਿੰਘ ਸਜਾਇਆ ਸੀ, ਕੀ ਤੂੰ ਰਹਿਤ ਮਰਯਾਦਾ 'ਤੇ ਪੂਰਾ ਪਹਿਰਾ ਦੇ ਰਿਹਾਂ, ਆਮਦਨ-ਖਰਚ ਦਾ ਸਾਰਾ ਹਿਸਾਬ ਠੀਕ-ਠਾਕ ਰੱਖ ਰਿਹਾ ਹੈਂ ਕਿ ਨਹੀਂ?

ਮਹੰਤ ਬਹੁਤ ਚਲਾਕ ਸੀ। ਉਸ ਨੇ ਬਾਬਾ ਜੀ ਨਾਲ ਗੱਲ ਕੀਤੀ ਕਿ ਤੁਸੀਂ ਗੱਲ ਨੂੰ ਉਲਝਾਓ ਨਾ, ਇਹ ਸਾਡੀ ਜੱਦੀ ਮਲਕੀਅਤ ਹੈ। ਸਾਡੇ ਤੋਂ ਬਗੈਰ ਇੱਥੇ ਕਿਸੇ ਹੋਰ ਦਾ ਕੋਈ ਹੱਕ ਨਹੀਂ ਪਰ ਫੇਰ ਵੀ ਜੇ ਤੁਸੀਂ ਰਸਦ ਲੈਣੀ ਹੈ ਤਾਂ ਲੈ ਲਓ ਅਤੇ ਇੱਥੋਂ ਚਲੇ ਜਾਓ। ਇੱਥੇ ਦਾ ਇਹ ਅਸੂਲ ਹੈ ਕਿ ਤਿੰਨ ਦਿਨਾਂ ਤੋਂ ਵੱਧ ਇੱਥੇ ਕੋਈ ਨਹੀਂ ਰਹਿ ਸਕਦਾ। ਇਹ ਸੁਣ ਕੇ ਬਾਬਾ ਹਰਭਜਨ ਸਿੰਘ ਜੀ ਨੇ ਕਿਹਾ ਕਿ ਤੂੰ ਇੱਥੋਂ ਚਲਾ ਜਾ, ਜੇਕਰ ਇਹ ਸਾਡੇ ਗੁਰੂ ਦਾ ਘਰ ਹੋਵੇਗਾ ਤਾਂ ਅਸੀਂ ਤਿੰਨ ਦਿਨਾਂ ਤੋਂ ਵੱਧ ਰਹਿ ਲਵਾਂਗੇ, ਜੇ ਤੇਰਾ ਹੋਊ ਤਾਂ ਸਾਨੂੰ ਤੋਰ ਦੇਈਂ।

ਮਹੰਤ ਬਾਬਾ ਜੀ ਦਾ ਬਦਲਿਆ ਰੂਪ ਦੇਖ ਕੇ ਚਲਾ ਗਿਆ ਅਤੇ ਚਾਰ ਦਿਨ ਨਾ ਆਇਆ, ਨਾ ਘੋੜਿਆਂ ਨੂੰ ਪੱਠੇ ਅਤੇ ਨਾ ਸਿੰਘਾਂ ਨੂੰ ਪਰਸ਼ਾਦਾ। ਸਿੰਘਾਂ ਨੇ ਜਮਨਾ ਵਿਖੇ ਜਾ ਕੇ ਇਸ਼ਨਾਨ ਕਰ ਆਉਣਾ ਅਤੇ ਗੁਰਬਾਣੀ ਪੜ੍ਹੀ ਜਾਣੀ। ਬਰਤਨ ਮਾਂਜ ਕੇ ਮੂਧੇ ਮਾਰ ਦਿੱਤੇ। ਕੁਝ ਦਿਨ ਇਸੇ ਤਰ੍ਹਾਂ ਰਿਹਾ ਪਰ ਜਦੋਂ ਸ਼ਹਿਰ ਦੀ ਸੰਗਤ ਨੂੰ ਪਤਾ ਲੱਗਿਆ ਤਾਂ ਹਾਹਾਕਾਰ ਮੱਚ ਗਈ। ਇਤਨੀ ਦੂਰੋਂ ਸੰਗਤ ਆਈ ਹੋਵੇ ਤੇ ਲੰਗਰ ਪਾਣੀ ਦਾ ਕੋਈ ਪ੍ਰਬੰਧ ਨਾ ਹੋਵੇ। ਸੰਗਤ ਨੂੰ ਇਹ ਗੱਲ ਬਹੁਤ ਮਹਿਸੂਸ ਹੋਈ। ਸੰਗਤ ਨੇ ਰਲ ਕੇ ਘੋੜਿਆਂ ਦੇ ਪੱਠਿਆਂ ਅਤੇ ਸਿੰਘਾਂ ਲਈ ਲੰਗਰ ਦਾ ਪ੍ਰਬੰਧ ਕੀਤਾ। ਸੰਗਤ ਨੇ ਬਾਬਾ ਹਰਭਜਨ ਸਿੰਘ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮਹੰਤ ਵੱਲੋਂ ਕੀਤੀ ਗ਼ਲਤੀ ਦੀ ਅਸੀਂ ਮੁਆਫੀ ਮੰਗਦੇ ਹਾਂ, ਤੁਸੀਂ ਦੀਵਾਨ ਸਜਾਓ ਅਤੇ ਲੰਗਰ-ਪਾਣੀ ਦਾ ਪ੍ਰਬੰਧ ਸ਼ਹਿਰ ਦੀ ਸੰਗਤ ਕਰੇਗੀ। ਗੁਰੂ ਕਾ ਲੰਗਰ ਅਤੇ ਗੁਰਦੁਆਰਾ ਸਾਹਿਬ ਵਿਚ ਗੁਰਬਾਣੀ ਤੇ ਕੀਰਤਨ ਦਾ ਪ੍ਰਵਾਹ ਸ਼ੁਰੂ ਹੋ ਗਿਆ। ਗੁਰਦੁਆਰਾ ਪਾਉਂਟਾ ਸਾਹਿਬ ਦੇ ਅੰਦਰ

ਪਹਿਲਾਂ ਅਸੂਲ ਬਣਿਆ ਹੋਇਆ ਸੀ ਕਿ ਪ੍ਰਕਾਸ਼ ਵਾਲੀ ਥਾਂ 'ਤੇ ਇਕ ਗ੍ਰੰਥੀ ਤੋਂ ਬਿਨਾਂ ਦੂਜਾ ਕੋਈ ਜਾ ਨਹੀਂ ਸਕਦਾ ਸੀ। ਬਾਬਾ ਹਰਭਜਨ ਸਿੰਘ ਜੀ ਨੇ ਸਿੰਘਾਂ ਨੂੰ ਕਿਹਾ ਕਿ ਅਗਲੇ ਅੰਦਰ ਜਾ ਕੇ ਅਰਦਾਸ ਕਰ ਕੇ ਆਵੋ। ਬਾਬਾ ਨਿਹਾਲ ਸਿੰਘ ਜੀ ਦੇ ਹੱਥ ਵਿਚ ਬਾਟਾ ਸੀ ਅਤੇ ਉਨ੍ਹਾਂ ਨਾਲ ਇਕ ਸਿੰਘ ਹੋਰ ਹੱਥ ਵਿਚ ਜਲ ਦਾ ਬਾਟਾ ਲੈ ਕੇ ਜਾ ਰਿਹਾ ਸੀ। ਜਿਸ ਵੇਲੇ ਇਹ ਅੰਦਰ ਜਾਣ ਲੱਗੇ ਤਾਂ ਗ੍ਰੰਥੀ ਨੇ ਬਾਹਾਂ ਫੈਲਾ ਕੇ ਇਨ੍ਹਾਂ ਦਾ ਰਸਤਾ ਰੋਕ ਲਿਆ ਕਿ ਅੰਦਰ ਨਹੀਂ ਜਾ ਸਕਦੇ। ਦੋਵੇਂ ਸਿੰਘਾਂ ਨੇ ਉਸ ਨੂੰ ਪਰ੍ਹੇ ਕਰ ਦਿੱਤਾ ਅਤੇ ਅੰਦਰ ਜਾ ਕੇ ਅਰਦਾਸ ਕੀਤੀ। ਜਦੋਂ ਇਨ੍ਹਾਂ ਸਿੰਘਾਂ ਨੇ ਅੰਦਰ ਦੇ ਹਾਲਾਤ ਦੇਖੇ ਤਾਂ ਹੈਰਾਨ ਰਹਿ ਗਏ ਅਤੇ ਮਨ ਬਹੁਤ ਦੁਖੀ ਹੋਏ। ਅੰਦਰ ਬੇਅੰਤ ਗਰਦ ਅਤੇ ਮਿੱਟੀ ਚੜ੍ਹੀ ਹੋਈ ਸੀ ਜਿਵੇ ਸਫਾਈ ਕੀਤੀ ਨੂੰ ਮੁੱਦਤਾਂ ਹੋ ਗਈਆਂ ਹੋਣ। ਗ੍ਰੰਥੀ ਸਿੰਘ ਉੱਥੋਂ ਚਲਾ ਗਿਆ। ਬਾਬਾ ਜੀ ਦੇ ਦਲ ਨਾਲ ਕੀਰਤਨੀ ਜਥਾ ਵੀ ਸੀ ਜੋ ਸਵੇਰੇ-ਸ਼ਾਮ ਕੀਰਤਨ ਕਰਦਾ ਸੀ। ਗੁਰਦੁਆਰਾ ਸਾਹਿਬ ਵਿਚ ਸਵੇਰੇ-ਸ਼ਾਮ ਕੀਰਤਨ ਸ਼ੁਰੂ ਹੋ ਗਿਆ। ਮਹੰਤ ਦਾ ਇਕ ਲਾਂਗਰੀ ਲੰਗਰ ਵਿਚ ਸੀ। ਉਸ ਨੂੰ ਬਾਬਾ ਜੀ ਨੇ ਕਿਹਾ ਕਿ ਜੇ ਤੂੰ ਦਲ ਦਾ ਸਿੰਘ ਬਣ ਕੇ ਰਹਿਣਾ ਹੈ ਤਾਂ ਠੀਕ ਹੈ ਨਹੀਂ ਤਾਂ ਤੂੰ ਵੀ ਉੱਥੇ ਹੀ ਚਲਾ ਜਾ ਜਿੱਥੇ ਮਹੰਤ ਗਿਆ ਹੈ।

ਮਹੰਤ ਦੇ ਬੰਦਿਆਂ ਨੇ ਕਈ ਵਾਰ ਸਿੰਘਾਂ ਨਾਲ ਹੱਥੋਪਾਈ ਕਰਨ ਦੀ ਕੋਸ਼ਿਸ਼ ਕੀਤੀ ਪਰ ਸਿੰਘਾਂ ਨੇ ਸਿਆਣਪ ਤੋਂ ਕੰਮ ਲਿਆ। ਇਕ ਦਿਨ ਸ਼ਾਮ ਨੂੰ ਕੀਰਤਨ ਹੋ ਰਿਹਾ ਸੀ। ਬਾਬਾ ਨਿਹਾਲ ਸਿੰਘ ਜੀ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸੇਵਾ ਵਿਚ ਹਾਜ਼ਰ ਸਨ। ਮਹੰਤ ੬੦-੭੦ ਬੰਦਿਆਂ ਨੂੰ ਨਾਲ ਲੈ ਕੇ ਆ ਗਿਆ ਜਿਨ੍ਹਾਂ ਨੇ ਸ਼ਰਾਬ ਪੀਤੀ ਹੋਈ ਸੀ। ਇਹ ਕੀਰਤਨ ਦੀ ਸੇਵਾ ਵਿਚ ਵਿਘਨ ਪਾਉਣ ਲਈ ਦਰਬਾਰ ਸਾਹਿਬ ਵਿਚ ਹਾਜ਼ਰ ਹੋਣ ਲੱਗੇ। ਮਹੰਤ ਦਾ ਵਿਚਾਰ ਸੀ ਕਿ ਕੀਰਤਨ ਕਰਦੇ ਸਿੰਘਾਂ ਅੱਗੋਂ ਸਾਜ ਚੁੱਕ ਲਵੇਗਾ ਅਤੇ ਆਪਣਾ ਜਥਾ ਬਿਠਾ ਦਏਗਾ ਅਤੇ ਪਹਿਰੇ 'ਤੇ ਖੜ੍ਹੇ ਸਿੰਘਾਂ ਦੇ ਸ਼ਸਤਰ ਖੋਹ ਲਵੇਗਾ। ਉਸ ਨੂੰ ਆਸ ਸੀ ਕਿ ਨਿਹੰਗ ਸਿੰਘ ਉਸ ਤੋਂ ਡਰਦੇ ਭੱਜ ਜਾਣਗੇ। ਪਹਿਰੇ 'ਤੇ ਖੜ੍ਹੇ ਸਿੰਘਾਂ ਨੂੰ ਵੀ ਇਸ ਗੱਲ ਦਾ ਅਹਿਸਾਸ ਹੋ ਗਿਆ ਸੀ ਕਿ ਇਹ ਸ਼ਰਾਬੀ ਟੋਲਾ ਕੁਝ ਸ਼ਰਾਰਤ ਕਰਨ ਵਾਲਾ ਹੈ। ਮਹੰਤ, ਉਸ ਦਾ ਭਰਾ ਅਤੇ ਗ੍ਰੰਥੀ ਅੰਦਰ ਵੜਨ ਲੱਗੇ ਤਾਂ ਬਾਬਾ ਨਿਹਾਲ ਸਿੰਘ ਜੀ ਨੇ ਉਨ੍ਹਾਂ ਨੂੰ ਅੰਦਰ ਆਉਣ ਤੋਂ ਰੋਕ ਦਿੱਤਾ ਅਤੇ ਕਿਹਾ ਕਿ ਤੁਸੀਂ ਆਪ ਅਸੂਲ ਬਣਾਇਆ ਹੋਇਆ ਹੈ ਕਿ ਅੰਦਰ ਕੋਈ ਨਹੀਂ ਜਾ ਸਕਦਾ। ਇਹ ਸੁਣ ਕੇ ਉਹ ਪਿੱਛੇ ਹਟ ਗਏ ਅਤੇ ਕੀਰਤਨ ਕਰ ਰਹੇ ਸਿੰਘਾਂ ਅੱਗੋਂ ਸਾਜ ਚੁੱਕਣ ਲੱਗੇ। ਪਹਿਰਿਆਂ 'ਤੇ ਖੜ੍ਹੇ ਸਿੰਘਾਂ ਨੇ ਜਾ ਕੇ ਉਨ੍ਹਾਂ ਨੂੰ ਫੜ ਲਿਆ। ਇਸ ਤਰ੍ਹਾਂ ਉਹ ਹੱਥੋ-ਪਾਈ ਹੋ ਪਏ। ਮਹੰਤ ਦੇ ਬੰਦਿਆਂ ਨੇ ਸਿੰਘਾਂ ਦੇ ਸ਼ਸਤਰ ਖੋਹਣ ਦੀ ਕੋਸ਼ਿਸ਼ ਕੀਤੀ, ਸਿੰਘਾਂ ਨੇ ਹੱਲਾ ਬੋਲ ਕੇ ਇਨ੍ਹਾਂ ਨੂੰ ਚੰਗਾ ਸੋਧਾ ਲਾਇਆ। ਉਹ ਸਿੰਘਾਂ ਤੋਂ ਮਾਰ ਖਾ ਕੇ ਦੌੜ ਗਏ। ਬਾਹਰ ਪੁਲੀਸ ਖੜ੍ਹੀ ਸੀ। ਬਾਬਾ

ਨਿਹਾਲ ਸਿੰਘ ਜੀ ਅਤੇ ਇਕ ਹੋਰ ਸਿੰਘ ਬਾਹਰ ਗਏ ਅਤੇ ਤਾੜਨਾ ਕੀਤੀ ਕਿ ਪੁਲੀਸ ਇਕ ਕਦਮ ਵੀ ਅੱਗੇ ਨਾ ਵਧੇ। ਹਾਂ, ਜੇਕਰ ਕੋਈ ਇੰਸਪੈਕਟਰ ਅੰਦਰ ਆ ਕੇ ਗੱਲ ਕਰਨੀ ਚਾਹੁੰਦਾ ਹੈ ਤਾਂ ਉਹ ਸਾਦੀ ਵਰਦੀ ਵਿਚ ਆ ਕੇ ਗੱਲ ਕਰ ਸਕਦਾ ਹੈ। ਇਕ ਇੰਸਪੈਕਟਰ ਸਾਦੀ ਵਰਦੀ ਵਿਚ ਅੰਦਰ ਆਇਆ ਤਾਂ ਉਸ ਨੂੰ ਸਾਰੀ ਗੱਲ ਸਮਝਾਈ ਗਈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸ਼ਰਾਬ ਪੀ ਕੇ ਆਉਣ ਵਾਲੇ ਬਦਮਾਸ਼ਾਂ ਨੂੰ ਰੋਕਣਾ ਗੁਰੂ ਕੀ ਫ਼ੌਜ ਦਾ ਫਰਜ਼ ਹੈ। ਮਹੰਤ ਘੋਰ ਬੇਅਦਬੀਆਂ ਕਰ ਰਿਹਾ ਹੈ, ਇਸ ਨੂੰ ਰੋਕਣਾ ਵੀ ਹਰ ਗੁਰਸਿੱਖ ਦਾ ਫਰਜ਼ ਹੈ। ਬਾਬਾ ਜੀ ਦੀਆਂ ਗੱਲਾਂ ਸੁਣ ਕੇ ਪੁਲੀਸ ਇੰਸਪੈਕਟਰ ਮੰਨ ਗਿਆ ਕਿ ਮਹੰਤ ਦਾ ਕਸੂਰ ਹੈ। ਮਹੰਤ ਦੇ ਜੋ ਬੰਦੇ ਆਪਣੇ ਸਾਈਕਲ ਅਤੇ ਜੁੱਤੀਆਂ ਛੱਡ ਕੇ ਭੱਜ ਗਏ ਸਨ ਪੁਲੀਸ ਇੰਸਪੈਕਟਰ ਉਹ ਸਭ ਇਕੱਠੇ ਕਰ ਕੇ ਅਤੇ ਬੋਰੀ ਵਿਚ ਪਾ ਕੇ ਥਾਣੇ ਲੈ ਗਿਆ।

ਬਾਬਾ ਜੀ ਨੇ ਪਾਉਂਟਾ ਸਾਹਿਬ ਦੀ ਪਵਿੱਤਰਤਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੦੧ ਅਖੰਡ ਪਾਠਾਂ ਦੀ ਲੜੀ ਅਰੰਭ ਕਰ ਦਿੱਤੀ। ਅਖੰਡ ਪਾਠ ਅਰੰਭ ਹੋ ਜਾਣ ਤੋਂ ਬਾਅਦ ਕੁਝ ਦੇਰ ਅੰਦਰ ਕੋਈ ਨਾ ਆਇਆ, ਪਰ ਪੁਲੀਸ ਦੀ ਗਾਰਦ ਬਾਹਰ ਘੇਰਾ ਪਾ ਕੇ ਬੈਠੀ ਰਹੀ।

ਡਿਪਟੀ ਕਮਿਸ਼ਨਰ ਨਾਲ ਸਮੇਂ-ਸਮੇਂ ਗੱਲਬਾਤ ਹੁੰਦੀ ਰਹਿੰਦੀ ਸੀ। ਪੂਰੀ ਗੱਲ ਪਤਾ ਲੱਗਣ 'ਤੇ ਉਸ ਨੇ ਮਹੰਤ ਨੂੰ ਬੁਲਾ ਕੇ ਕਿਹਾ ਕਿ ਤੂੰ ਅੰਮ੍ਰਿਤ ਛਕ ਕੇ ਇਨ੍ਹਾਂ ਦੀ ਜਥੇਬੰਦੀ ਦਾ ਸਿੰਘ ਸਜਿਆ ਸੀ ਅਤੇ ਤੂੰ ਇਨ੍ਹਾਂ ਦੇ ਅਸੂਲਾਂ ਨੂੰ ਭੰਗ ਕੀਤਾ ਹੈ, ਇਸ ਲਈ ਤੂੰ ਇਨ੍ਹਾਂ ਪਾਸ ਆਪਣੀ ਭੁੱਲ ਬਖਸ਼ਾ ਕੇ ਇਨ੍ਹਾਂ ਨੂੰ ਮਨਾ ਲੈ, ਇਸੇ ਵਿਚ ਹੀ ਤੇਰੀ ਭਲਾਈ ਹੈ। ਜਦੋਂ ਮਹੰਤ ਨੇ ਡਿਪਟੀ ਕਮਿਸ਼ਨਰ ਦੀ ਗੱਲ ਵੀ ਨਾ ਮੰਨੀ ਤਾਂ ਉਸ ਨੇ ਕਹਿ ਦਿੱਤਾ ਕਿ ਅਸੀਂ ਧਾਰਮਿਕ ਮਸਲੇ ਵਿਚ ਕੋਈ ਦਖਲ ਨਹੀਂ ਦੇ ਸਕਦੇ, ਇਸ ਲਈ ਤੂੰ ਆਪਣਾ ਮਸਲਾ ਆਪ ਹੀ ਨਜਿੱਠ।

ਮਹੰਤ ਹਰ ਪਾਸੇ ਤੋਂ ਲਾਚਾਰ ਹੋ ਰਿਹਾ ਸੀ। ਉਸ ਨੇ ਇਕ ਹੋਰ ਚਾਲ ਚੱਲੀ ਕਿ ਤਿੰਨ ਲੱਖ ਰੁਪਿਆ ਬੈਂਕ ਵਿੱਚੋਂ ਕਢਵਾ ਕੇ ਆਹਲਾ ਅਫ਼ਸਰਾਂ ਵਿਚ ਵੰਡ ਦਿੱਤਾ ਅਤੇ ਆਪਣੇ ਨਾਲ ਰਲਾ ਕੇ ਆਪਣੇ ਇਕ ਭਰੋਸੇਯੋਗ ਕਸ਼ਮੀਰਾ ਸਿੰਘ ਨੂੰ ਗੁਰਦੁਆਰਾ ਸਾਹਿਬ ਦਾ ਰਿਸੀਵਰ ਮੁਕੱਰਰ ਕਰਵਾ ਲਿਆ, ਪਰ ਸਿੰਘਾਂ ਨੇ ਉਸ ਨੂੰ ਕਬਜ਼ਾ ਦੇਣ ਤੋਂ ਨਾਂਹ ਕਰ ਦਿੱਤੀ।

੨੨ ਅਖੰਡ ਪਾਠਾਂ ਦਾ ਭੋਗ ਪੈ ਚੁੱਕਾ ਸੀ ਅਤੇ ੨੩ਵਾਂ ਅਖੰਡ ਪਾਠ ਅਰੰਭ ਸੀ। ਮਾਝ ਰਾਗ ਚਲ ਰਿਹਾ ਸੀ। ੨੨ ਮਈ, ੧੯੬੪ ਈ: ਨੂੰ ਮੰਗਲਵਾਰ ਵਾਲੇ ਦਿਨ ਸਵੇਰੇ ਤਹਿਸੀਲਦਾਰ ਨੇ ਆ ਕੇ ਕਿਹਾ ਕਿ ਡਿਪਟੀ ਕਮਿਸ਼ਨਰ ਆਰ. ਕੇ. ਚੰਡੇਲ ਨੇ ਸਲਾਹ-ਮਸ਼ਵਰਾ ਕਰਨ ਲਈ ਬਾਬਾ ਹਰਭਜਨ ਸਿੰਘ ਜੀ ਨੂੰ ਨਾਹਨ ਬੁਲਾਇਆ ਹੈ। ਉਸ ਸਮੇਂ ਕੁਝ ਸਿੰਘ ਪੰਜਾਬ ਆਏ ਹੋਏ ਸਨ। ਜਥੇਦਾਰ ਬਾਬਾ ਹਰਭਜਨ ਸਿੰਘ ਜੀ ਸਰਕਾਰ ਦੀ

ਖੋਟੀ ਨੀਯਤ ਨੂੰ ਸਮਝ ਚੁੱਕੇ ਸਨ ਕਿ ਹਿਮਾਚਲ ਸਰਕਾਰ ਗੱਲਬਾਤ ਦਾ ਬਹਾਨਾ ਕਰ ਕੇ ਗ੍ਰਿਫ਼ਤਾਰ ਕਰਨਾ ਚਾਹੁੰਦੀ ਹੈ। ਬਾਬਾ ਜੀ ਨੇ ਨਾਹਨ ਜਾਣ ਤੋਂ ਨਾਂਹ ਕਰ ਦਿੱਤੀ। ਡਿਪਟੀ ਕਮਿਸ਼ਨਰ ਨੇ ਥੋੜ੍ਹੇ ਸਮੇਂ ਬਾਅਦ ਫੇਰ ਸੁਨੇਹਾ ਭੇਜਿਆ ਕਿ ਉਹ ਪਾਉਂਟਾ ਸਾਹਿਬ ਹੀ ਆ ਰਿਹਾ ਹੈ, ਇਸ ਲਈ ਬਾਬਾ ਜੀ ੧੦ ਮਿੰਟ ਲਈ ਰੈਸਟ ਹਾਊਸ ਵਿਖੇ ਆ ਜਾਣ। ਬਾਬਾ ਜੀ ਨੇ ਮਿਲਣ ਲਈ ਹਾਂ ਕਰ ਦਿੱਤੀ। ਜਾਣ ਤੋਂ ਪਹਿਲਾਂ ਬਾਬਾ ਹਰਭਜਨ ਸਿੰਘ ਜੀ ਨੇ ਸਾਰੇ ਸਿੰਘਾਂ ਨੂੰ ਇਕੱਠੇ ਕਰ ਕੇ ਕਿਹਾ ਕਿ ਸਰਕਾਰ ਦੀ ਨੀਤੀ ਦਾ ਕੋਈ ਪਤਾ ਨਹੀਂ ਹੈ ਇਸ ਲਈ ਸਾਰੇ ਸਿੰਘਾਂ ਨੇ ਹਰ ਸਮੇਂ ਤਿਆਰ-ਬਰ-ਤਿਆਰ ਰਹਿਣਾ ਹੈ। ਗੁਰੂ ਮਹਾਰਾਜ ਦੇ ਦਰਬਾਰ ਦੀ ਪਵਿੱਤਰਤਾ ਹਰ ਹਾਲਤ ਵਿਚ ਕਾਇਮ ਰਹਿਣੀ ਚਾਹੀਦੀ ਹੈ, ਅਖੰਡ ਪਾਠ ਸਾਹਿਬ ਭੰਗ ਨਹੀਂ ਹੋਣੇ ਚਾਹੀਦੇ, ਭਾਵੇਂ ਇਸ ਲਈ ਸਿੰਘਾਂ ਨੂੰ ਆਪਣਾ ਬੰਦ-ਬੰਦ ਕਿਉਂ ਨਾ ਕਟਵਾਉਣਾ ਪੈ ਜਾਏ। ਏਨੇ ਵਿਚ ਤਹਿਸੀਲਦਾਰ ਵੀ ਡਿਪਟੀ ਕਮਿਸ਼ਨਰ ਦੇ ਆਉਣ ਦਾ ਸੁਨੇਹਾ ਲੈ ਕੇ ਆ ਗਿਆ। ਬਾਬਾ ਜੀ ਇਕੱਲੇ ਹੀ ਡਿਪਟੀ ਕਮਿਸ਼ਨਰ ਨੂੰ ਮਿਲਣ ਜਾਣਾ ਚਾਹੁੰਦੇ ਸਨ ਪਰ ਇਕ ਸਿੰਘ ਮਹਿੰਦਰ ਸਿੰਘ ਜਿੱਦ ਕਰ ਕੇ ਬਾਬਾ ਜੀ ਦੇ ਨਾਲ ਚਲਾ ਗਿਆ।

ਉਸ ਸਮੇਂ ਬਾਬਾ ਨਿਹਾਲ ਸਿੰਘ ਜੀ ਆਪਣੇ ਆਸਨ 'ਤੇ ਆਏ ਅਤੇ ਕਮਰਕੱਸਾ ਕਰ ਕੇ ਸ਼ਸਤਰ-ਬਸਤਰ ਸਜਾ ਲਏ। ਇਕ ਗ੍ਰੰਥੀ ਸਿੰਘ ਸ. ਗੁਰਬਚਨ ਸਿੰਘ ਚਿੱਠੀ ਲਿਖ ਰਿਹਾ ਸੀ। ਬਾਬਾ ਨਿਹਾਲ ਸਿੰਘ ਜੀ ਨੇ ਉਸ ਨੂੰ ਚਿੱਠੀ ਲਿਖਣ ਤੋਂ ਰੋਕ ਕੇ ਕਿਹਾ ਕਿ ਬਾਬਾ ਹਰਭਜਨ ਸਿੰਘ ਜੀ ਕਹਿ ਗਏ ਹਨ ਕਿ ਤੁਸੀਂ ਦਰਬਾਰ ਸਾਹਿਬ ਵਿਚ ਜਾਓ ਅਤੇ ਤਿਆਰ-ਬਰ-ਤਿਆਰ ਰਹੋ, ਫ਼ੌਜ ਨੇ ਢਿੱਲਿਆਂ ਨਹੀਂ ਰਹਿਣਾ।

ਬਾਬਾ ਹਰਭਜਨ ਸਿੰਘ ਜੀ ਰੈਸਟ ਹਾਊਸ ਪਹੁੰਚੇ ਤਾਂ ਡਿਪਟੀ ਕਮਿਸ਼ਨਰ ਨੇ ਕਿਹਾ ਕਿ ਮਹੰਤ ਗੁਰਦਿਆਲ ਸਿੰਘ ਨੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸਰਕਾਰ ਨੂੰ ਲਿਖ ਕੇ ਦੇ ਦਿੱਤਾ ਹੈ, ਤੁਸੀਂ ਵੀ ਇਸ 'ਤੇ ਦਸਤਖ਼ਤ ਕਰ ਦਿਉ ਅਤੇ ਤੁਸੀਂ ਦੋਵੇਂ ਧਿਰਾਂ ਅਦਾਲਤ ਵਿਚ ਜਾ ਕੇ ਕੇਸ ਲੜੋ, ਜੋ ਜਿੱਤ ਜਾਏਗਾ ਅਸੀਂ ਉਸ ਨੂੰ ਗੁਰਦੁਆਰਾ ਸਾਹਿਬ ਸੰਭਾਲ ਦਿਆਂਗੇ। ਉਤਨਾ ਸਮਾਂ ਪ੍ਰਬੰਧ ਸਰਕਾਰ ਪਾਸ ਰਹੇਗਾ ਤੁਸੀਂ ਹੁਣ ਗੁਰਦੁਆਰਾ ਸਾਹਿਬ ਖਾਲੀ ਕਰ ਦਿਉ। ਬਾਬਾ ਹਰਭਜਨ ਸਿੰਘ ਜੀ ਨੇ ਡਿਪਟੀ ਕਮਿਸ਼ਨਰ ਨੂੰ ਸਮਝਾਇਆ ਕਿ ਮਹੰਤ ਨੂੰ ਕੋਈ ਹੱਕ ਨਹੀਂ ਕਿ ਉਹ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਕਿਸੇ ਨੂੰ ਲਿਖ ਨੂੰ ਦੇਵੇ। ਗੁਰਦੁਆਰਾ ਸਹਿਬਾਨ ਖ਼ਾਲਸਾ ਪੰਥ ਦੇ ਹਨ। ਜੇਕਰ ਮਹੰਤ ਨੇ ਇਸ ਤਰ੍ਹਾਂ ਕੁਝ ਲਿਖ ਕੇ ਦਿੱਤਾ ਹੈ ਤਾਂ ਅਸੀਂ ਉਸ ਦੇ ਵਾਂਗ ਕੁਝ ਵੀ ਲਿਖ ਕੇ ਨਹੀਂ ਦੇਣਾ। ਬਾਕੀ ਰਹੀ ਗੁਰਦੁਆਰਾ ਸਾਹਿਬ ਖਾਲੀ ਕਰਨ ਦੀ ਗੱਲ, ਅਸੀਂ ਗੁਰਦੁਆਰਾ ਸਾਹਿਬ ਵਿਚ ਅਖੰਡ ਪਾਠ ਸਾਹਿਬ ਅਰੰਭ ਕੀਤੇ ਹੋਏ ਹਨ ਜਿੰਨਾ ਸਮਾਂ ੧੦੧ ਅਖੰਡ ਪਾਠ ਸਾਹਿਬ ਦੇ ਭੋਗ ਨਹੀਂ ਪੈਂਦੇ ਓਨਾ ਸਮਾਂ ਅਸੀਂ ਕਿਤੇ ਨਹੀਂ ਜਾਵਾਂਗੇ।

ਬਾਬਾ ਹਰਭਜਨ ਸਿੰਘ ਜੀ ਦੀ ਗੱਲ ਸੁਣ ਕੇ ਪੁਲੀਸ ਦੀ ਗਾਰਦ ਬਾਬਾ ਜੀ ਦੇ ਆਲੇ-ਦੁਆਲੇ ਇਕੱਠੀ ਹੋ ਕੇ ਘੇਰਾ ਪਾ ਕੇ ਖਲੋ ਗਈ। ਤਿੰਨ-ਚਾਰ ਮੀਲ ਦੂਰ ਖੜ੍ਹੀ ਪੁਲੀਸ ਨੂੰ ਵੀ ਬੁਲਾ ਲਿਆ ਗਿਆ ਅਤੇ ਉਨ੍ਹਾਂ ਨੂੰ ਹੁਕਮ ਕੀਤਾ ਗਿਆ ਕਿ ਗੁਰਦੁਆਰਾ ਸਾਹਿਬ ਨੂੰ ਘੇਰਾ ਪਾ ਲਿਆ ਜਾਵੇ। ਇਸ ਤਰ੍ਹਾਂ ਹਿਮਾਚਲ ਪ੍ਰਦੇਸ਼ ਪ੍ਰਸ਼ਾਸਨ ਨੇ ਬਾਬਾ ਹਰਭਜਨ ਸਿੰਘ ਜੀ ਨੂੰ ਸਮਝੌਤਾ ਕਰਨ ਦੇ ਬਹਾਨੇ ਰੈਸਟ ਹਾਊਸ ਬੁਲਾ ਕੇ ਗ੍ਰਿਫ਼ਤਾਰ ਕਰ ਲਿਆ ਅਤੇ ਪੁਲਿਸ ਨੂੰ ਗੁਰਦੁਆਰਾ ਸਾਹਿਬ ਨੂੰ ਘੇਰ ਲੈਣ ਦਾ ਹੁਕਮ ਦੇ ਦਿੱਤਾ ਗਿਆ।

ਸਵੇਰੇ ਸਾਢੇ ਗਿਆਰਾਂ ਵਜੇ ਦਾ ਸਮਾਂ ਸੀ। ਕੁਝ ਸਿੰਘ ਪਰਸ਼ਾਦਾ ਛਕਣ ਲਈ ਲੰਗਰ ਵੱਲ ਜਾ ਰਹੇ ਸਨ, ਕੁਝ ਸਿੰਘ ਪੰਗਤ ਵਿਚ ਬੈਠੇ ਸਨ, ਕੁਝ ਸਿੰਘ ਘੋੜਿਆਂ ਨੂੰ ਜਲ ਛਕਾ ਰਹੇ ਅਤੇ ਪੱਠੇ ਪਾ ਰਹੇ ਸਨ। ਬਾਬਾ ਨਿਹਾਲ ਸਿੰਘ ਜੀ ਉਸ ਸਮੇਂ ਦਰਬਾਰ ਸਾਹਿਬ ਵੱਲ ਜਾ ਰਹੇ ਸਨ। ਉਹ ਨਿਸ਼ਾਨ ਸਾਹਿਬ ਦੇ ਨੇੜੇ ਹੀ ਪਹੁੰਚੇ ਸਨ ਕਿ ਦਰਬਾਰ ਸਾਹਿਬ ਦੀ ਡਿਓੜ੍ਹੀ ਵਿਚ ਪਹਿਰਾ ਦੇ ਰਹੇ ਸਿੰਘ ਨੇ ਹਾਕ ਮਾਰ ਕੇ ਜਲਦੀ ਦਰਬਾਰ ਸਾਹਿਬ ਦੇ ਅੰਦਰ ਆਉਣ ਲਈ ਕਿਹਾ ਕਿਉਂਕਿ ਉਸ ਨੇ ਬਾਬਾ ਨਿਹਾਲ ਸਿੰਘ ਜੀ ਦੀ ਪਿੱਠ ਪਿੱਛੇ ਪੁਲੀਸ ਨੂੰ ਆਉਂਦਾ ਦੇਖ ਲਿਆ ਸੀ। ਜਦੋਂ ਬਾਬਾ ਨਿਹਾਲ ਸਿੰਘ ਜੀ ਨੇ ਪਿੱਠ ਘੁਮਾ ਕੇ ਪਿੱਛੇ ਦੇਖਿਆ ਤਾਂ ਉਨ੍ਹਾਂ ਦੇ ਪਿੱਛੇ ਪੁਲੀਸ ਦੀਆਂ ਭਰੀਆਂ ਗੱਡੀਆਂ ਖੜ੍ਹੀਆਂ ਸਨ।

ਪੁਲੀਸ ਦੇ ਸਿਪਾਹੀ ਗੱਡੀਆਂ ਵਿੱਚੋਂ ਛਾਲਾਂ ਮਾਰ ਕੇ ਜੁੱਤੀਆਂ ਸਮੇਤ ਗੁਰਦੁਆਰਾ ਸਾਹਿਬ ਵਿਚ ਚਲੇ ਗਏ। ਗੁਰਦੁਆਰਾ ਸਾਹਿਬ ਅੰਦਰ ਮੌਜੂਦ ਸਿੰਘਾਂ ਨੇ ਦਰਵਾਜ਼ੇ-ਖਿੜਕੀਆਂ ਅੰਦਰੋਂ ਬੰਦ ਕਰ ਲਏ। ਅੰਦਰ ਕੋਈ ੧੫ ਦੇ ਲੱਗਭਗ ਸਿੰਘ ਸਨ। ਪੁਲੀਸ ਨੇ ਪਹਿਲਾਂ ਬਾਹਰਲੇ ਸਿੰਘਾਂ ਨੂੰ ਕਾਬੂ ਕਰਨ ਦੀ ਸੋਚੀ। ਇਕ-ਇਕ ਸਿੰਘ ਨੂੰ ਦਸ-ਦਸ, ਵੀਹ-ਵੀਹ ਪੁਲੀਸ ਵਾਲੇ ਪੈ ਗਏ ਅਤੇ ਕਾਬੂ ਕਰ ਲਿਆ। ਦਰਸ਼ਨੀ ਡਿਓੜ੍ਹੀ ਦੇ ਨਾਲ ਲੱਗਦੇ ਉੱਪਰ ਇਕ ਕਮਰੇ ਵਿਚ ਚਾਰ ਸਿੰਘ ਸਨ, ਉਨ੍ਹਾਂ ਹਮਲਾ ਕੀਤਾ ਅਤੇ ਪੱਥਰਾਂ ਨਾਲ ਮੁਕਾਬਲਾ ਕਰਦੇ ਰਹੇ। ਅਖੀਰ ਵਿਚ ਉਨ੍ਹਾਂ ਨੂੰ ਵੀ ਕਾਬੂ ਕਰ ਲਿਆ ਗਿਆ ਅਤੇ ਇਨ੍ਹਾਂ ਨੂੰ ਇਕੱਲੇ-ਇਕੱਲੇ ਨੂੰ ਬੰਨ੍ਹ ਕੇ ਉੱਪਰੋਂ ਹੇਠਾਂ ਸੁੱਟਿਆ ਗਿਆ, ਲੱਤਾਂ ਤੋਂ ਫੜ ਕੇ ਘਸੀਟਿਆ ਗਿਆ ਅਤੇ ਬਾਅਦ ਵਿਚ ਥਾਣੇ ਲੈ ਗਏ।

ਦਰਬਾਰ ਸਾਹਿਬ ਅੰਦਰ ਮੌਜੂਦ ਸਿੰਘਾਂ ਨੇ ਗੁਰਮਤਾ ਕੀਤਾ ਕਿ ਜਿੰਨੀ ਦੇਰ ਸਰੀਰਾਂ ਵਿਚ ਸਵਾਸ ਹਨ ਓਨੀ ਦੇਰ ਅਖੰਡ ਪਾਠ ਸਾਹਿਬ ਭੰਗ ਨਹੀਂ ਹੋਣ ਦਿਆਂਗੇ। ਅੰਦਰ ਸਿੰਘਾਂ ਪਾਸ ਰਵਾਇਤੀ ਹਥਿਆਰ ਹੀ ਸਨ। ਉਹ ਸਾਰੇ ਚਾਰ- ਚੁਫੇਰੇ ਪਹਿਰੇ ’ਤੇ ਖੜ੍ਹੇ ਹੋ ਗਏ। ਬਾਬਾ ਨਿਹਾਲ ਸਿੰਘ ਜੀ ਉਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਹਜ਼ੂਰੀ ਵਿਚ ਚੌਰ ਕਰ ਰਹੇ ਸਨ।

ਪੁਲਿਸ ਨੇ ਅੰਦਰ ਵੜਨ ਲਈ ਲੋਹੇ ਦੀਆਂ ਰਾਡਾਂ ਨਾਲ ਦਰਵਾਜ਼ੇ-ਖਿੜਕੀਆਂ

ਤੋੜਨੇ ਸ਼ੁਰੂ ਕਰ ਦਿੱਤੇ, ਪਰ ਸਿੰਘਾਂ ਨੇ ਉਨ੍ਹਾਂ ਨੂੰ ਅੰਦਰ ਦਾਖਲ ਹੋਣ ਤੋਂ ਰੋਕੀ ਰੱਖਿਆ। ਜਦੋਂ ਪੁਲੀਸ ਨੇ ਅੰਦਾਜ਼ਾ ਲਾ ਲਿਆ ਕਿ ਅੰਦਰ ਸਿੰਘਾਂ ਕੋਲ ਰਵਾਇਤੀ ਹਥਿਆਰਾਂ ਤੋਂ ਬਗੈਰ ਹੋਰ ਕੁਝ ਨਹੀਂ ਹੈ ਤਾਂ ਉਨ੍ਹਾਂ ਨੇ ਬਾਹਰੋਂ ਸਪੀਕਰ ਲਾ ਕੇ ਸਿੰਘਾਂ ਨੂੰ ਅਖੰਡ ਪਾਠ ਬੰਦ ਕਰ ਕੇ ਗ੍ਰਿਫ਼ਤਾਰ ਹੋਣ ਲਈ ਕਿਹਾ। ਸਾਰੇ ਸਿੰਘ ਬਾਣੀ ਦਾ ਜਾਪ ਕਰਨ ਲੱਗ ਪਏ ਅਤੇ ਬੜੀ ਸਾਵਧਾਨੀ ਨਾਲ ਪਹਿਰਾ ਦਿੰਦੇ ਰਹੇ। ਸਾਢੇ ਬਾਰ੍ਹਾਂ ਵਜੇ ਦੇ ਕਰੀਬ ਡਿਪਟੀ ਕਮਿਸ਼ਨਰ ਵੱਲੋਂ ਦੁਬਾਰਾ ਚਿਤਾਵਨੀ ਦਿੱਤੀ ਗਈ। ਇਕ ਪਾਸੇ ਤੋਂ ਦਰਵਾਜ਼ਾ ਟੁੱਟਾ ਹੋਇਆ ਸੀ, ਓਧਰੋਂ ਤਿੰਨ ਸਿਪਾਹੀਆਂ ਨੇ ਇਕ ਸਿੰਘ ਨੂੰ ਹੱਥ ਪਾਉਣ ਦਾ ਯਤਨ ਕੀਤਾ ਕਿ ਧੂਹ ਕੇ ਬਾਹਰ ਕੱਢ ਲੈਣ, ਪਰ ਸਿੰਘ ਵੀ ਪੂਰੇ ਤਿਆਰ-ਬਰ-ਤਿਆਰ ਸਨ। ਇਸ ਲਈ ਸਿਪਾਹੀਆਂ ਕੋਲੋਂ ਉਹ ਸਿੰਘ ਨਾ ਬਾਹਰ ਖਿੱਚਿਆ ਗਿਆ ਅਤੇ ਨਾ ਹੀ ਪੁਲੀਸ ਅੰਦਰ ਦਾਖਲ ਹੋ ਸਕੀ। ਡਿਪਟੀ ਕਮਿਸ਼ਨਰ ਦਾ ਹੁਕਮ ਮਿਲਣ ਦੀ ਦੇਰ ਸੀ ਕਿ ਪੁਲੀਸ ਨੇ ਬੂਟਾਂ ਸਮੇਤ ਗੁਰਦੁਆਰਾ ਸਾਹਿਬ ਅੰਦਰ ਦਾਖਲ ਹੋ ਕੇ ਅਤੇ ਅਖੰਡ ਪਾਠ ਕਰ ਰਹੇ ਸਿੰਘਾਂ 'ਤੇ ਅੰਨ੍ਹੇ ਵਾਹ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਉਸ ਸਮੇਂ ਗੁਰਦੁਆਰਾ ਸਾਹਿਬ ਅੰਦਰ ਸ. ਦਰਸ਼ਨ ਸਿੰਘ, ਸ. ਧੰਨਾ ਸਿੰਘ, ਸ. ਹਰਭਜਨ ਸਿੰਘ, ਸ. ਮੰਗਲ ਸਿੰਘ, ਸ. ਪ੍ਰੀਤਮ ਸਿੰਘ, ਸ. ਉਦੈ ਸਿੰਘ ਅਤੇ ਕੁਝ ਯਾਤਰਾ ਕਰਨ ਆਏ ਯਾਤਰੂ ਮੌਜੂਦ ਸਨ। ਗੁਰਦੁਆਰਾ ਸਾਹਿਬ ਦੀਆਂ ਕੰਧਾਂ ਛਾਨਣੀ ਹੋ ਗਈਆਂ। ਗਿਆਰਾਂ ਸਿੰਘ ਮੌਕੇ 'ਤੇ ਸ਼ਹੀਦ ਹੋ ਚੁੱਕੇ ਸਨ ਅਤੇ ਕੁਝ ਬਾਕੀ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ ਸਨ। ਗ੍ਰੰਥੀ ਸਿੰਘ ਭਾਈ ਧੰਨਾ ਸਿੰਘ ਜੀ ਦੀ ਖੱਬੀ ਵੱਖੀ ਵਿਚ ਗੋਲੀ ਲੱਗੀ। ਉਹ ਉੱਥੇ ਮੌਕੇ 'ਤੇ ਹੀ ਸ਼ਹੀਦੀ ਪਾ ਗਏ। ਬਾਬਾ ਨਿਹਾਲ ਸਿੰਘ ਜੀ ਦੇ ਖੱਬੇ ਹੱਥ, ਮੋਢੇ ਅਤੇ ਪੱਟ, ਤੇ ਗੋਲੀਆਂ ਲੱਗੀਆਂ ਜਿਸ ਕਾਰਨ ਉਨ੍ਹਾਂ ਦਾ ਸਰੀਰ ਸੁੰਨ ਹੋ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਖੂਨ ਨਾਲ ਲੱਥ-ਪੱਥ ਹੋ ਗਿਆ ਸੀ। ਵਰ੍ਹਦੀਆਂ ਗੋਲੀਆਂ ਵਿਚ ਵੀ ਸਿੰਘ ਵਾਰੀ-ਵਾਰੀ ਅਖੰਡ ਪਾਠ ਸਾਹਿਬ ਨੂੰ ਖੰਡਨ ਹੋਣ ਤੋਂ ਬਚਾਉਣ ਦੀ ਪੂਰੀ ਵਾਹ ਲਾਉਂਦੇ ਰਹੇ ਇਸ ਤਰ੍ਹਾਂ ਵਾਰੋ-ਵਾਰੀ ਤਿੰਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਬੈਠੇ ਸ਼ਹੀਦੀ ਪਾ ਗਏ। ਗੁਰਦੁਆਰਾ ਸਾਹਿਬ ਅੰਦਰ ਸ਼ਹੀਦ ਹੋਣ ਵਾਲੇ ਸ. ਪ੍ਰੀਤਮ ਸਿੰਘ ਜੀ ਨਿਹੰਗ ਸਿੰਘ, ਫਤਹਿਪੁਰ ਕੋਠੀ, ਹੁਸ਼ਿਆਰਪੁਰ ਦੇ, ਸ. ਮੰਗਲ ਸਿੰਘ ਜੀ ਨਿਹੰਗ ਸਿੰਘ ਬਜਰੌਰ ਦੇ, ਸ. ਹਰਭਜਨ ਸਿੰਘ ਜੀ ਨਿਹੰਗ ਸਿੰਘ ਚੌਹੜਾ ਦੇ ਰਹਿਣ ਵਾਲੇ ਸਨ। ਸ. ਧੰਨਾ ਸਿੰਘ ਜੀ ਨਿਹੰਗ ਸਿੰਘ ਭਦੌੜ ਦਾ ਰਹਿਣ ਵਾਲਾ ਜੋ ਕਿ ਉਸ ਸਮੇਂ ਪਾਠ ਕਰ ਰਿਹਾ ਸੀ, ਉਸ ਦੀ ਵੱਖੀ ਵਿਚ ਗੋਲੀ ਲੱਗੀ ਅਤੇ ਉਹ ਪਾਵਨ ਮਰਯਾਦਾ ਨੂੰ ਨਿਭਾਉਂਦਾ ਹੋਇਆ ਉੱਥੇ ਹੀ ਸ਼ਹੀਦੀ ਪਾ ਗਿਆ। ਸ. ਸੰਤੋਖ ਸਿੰਘ ਜੀ ਨਿਹੰਗ ਸਿੰਘ ਅੰਮ੍ਰਿਤਸਰ ਦੇ, ਸ. ਲਾਭ ਸਿੰਘ ਜੀ ਨਿਹੰਗ ਸਿੰਘ ਫਿਰੋਜ਼ਪੁਰ ਦੇ, ਸ. ਦਲੀਪ ਸਿੰਘ ਜੀ ਨਿਹੰਗ ਸਿੰਘ ਕਾਂਗੜਾ ਦੇ, ਸ. ਉਦੈ ਸਿੰਘ ਜੀ ਨਿਹੰਗ ਸਿੰਘ ਮੱਤੇਵਾਲ, ਇਕ ਨਾਮਧਾਰੀ ਸਿੰਘ (ਯਾਤਰੂ), ਬਾਬਾ ਸੂਬੇਦਾਰ ਜੀ

(ਯਾਤਰੂ) ਅਤੇ ਇਕ ਹੋਰ ਯਾਤਰੂ, ਜੋ ਇਕ ਦਿਨ ਪਹਿਲਾਂ ਆਇਆ ਸੀ, ਸਾਰੇ ਪੁਲਿਸ ਦੀਆਂ ਗੋਲੀਆਂ ਨਾਲ ਸ਼ਹੀਦ ਹੋ ਗਏ। ਗੁਰਦੁਆਰਾ ਸਾਹਿਬ ਦੇ ਨਾਲ ਲੱਗਦਾ ਚੁਬੱਚਾ ਸਿੰਘਾਂ ਦੇ ਖ਼ੂਨ ਨਾਲ ਭਰ ਗਿਆ।

ਭਾਈ ਅਜੀਤ ਸਿੰਘ ਜੀ ਗਿਆਰ੍ਹਵੀਂ ਜਮਾਤ ਦਾ ਇਮਤਿਹਾਨ ਦੇ ਕੇ ਆਪਣੇ ਨਾਨਾ-ਨਾਨੀ ਪਾਸ ਸ੍ਰੀ ਪਾਉਂਟਾ ਸਾਹਿਬ ਆਇਆ ਹੋਇਆ ਸੀ। ਇਨ੍ਹਾਂ ਦੇ ਨਾਨਾ ਜੀ ਫਰਲੇ ਵਾਲੇ ਨਿੱਤਨੇਮੀ ਸਿੰਘ ਸਨ। ਭਾਈ ਅਜੀਤ ਸਿੰਘ ਜੀ ਉਨ੍ਹਾਂ ਦੇ ਨਾਲ ਹੀ ਗੁਰਦੁਆਰਾ ਸਾਹਿਬ ਵਿਖੇ ਆਏ ਹੋਏ ਸਨ। ਸਭ ਤੋਂ ਵੱਧ ਸਮਾਂ ਭਾਈ ਅਜੀਤ ਸਿੰਘ ਜੀ ਹਸਪਤਾਲ ਵਿਚ ਰਹੇ। ਉਨ੍ਹਾਂ ਦੀ ਇਕ ਲੱਤ ਛੋਟੀ ਹੋ ਗਈ ਅਤੇ ਉਹ ਚੌਂਕੜਾ ਨਹੀਂ ਮਾਰ ਸਕਦੇ।

ਡਿਪਟੀ ਕਮਿਸ਼ਨਰ ਦਾ ਡਰਾਈਵਰ ਸਿੱਖ ਸੀ। ਉਸ ਨੂੰ ਅੰਦਰ ਭੇਜਿਆ ਗਿਆ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਸਰੂਪ ਨੂੰ ਰੁਮਾਲਿਆਂ ਸਮੇਤ ਚੁੱਕ ਕੇ ਪਤਾ ਨਹੀਂ ਕਿੱਧਰ ਲੈ ਗਿਆ। ਬਾਬਾ ਨਿਹਾਲ ਸਿੰਘ ਜੀ ਦਾ ਸਰੀਰ ਸੁੰਨ ਪਿਆ ਸੀ ਪਰ ਉਹ ਅੱਖਾਂ ਤੋਂ ਸਭ ਦੇਖ ਰਹੇ ਸਨ। ਸ਼ਾਮ ਨੂੰ ਛੇ ਵਜੇ ਦੇ ਕਰੀਬ ਜ਼ਖ਼ਮੀ ਅਤੇ ਸ਼ਹੀਦ ਹੋਏ ਸਿੰਘਾਂ ਦੇ ਸਰੀਰ ਬਾਹਰ ਕੱਢੇ ਗਏ। ਨਿਸ਼ਾਨ ਸਾਹਿਬ ਵਾਲੇ ਪਾਸੇ ਦੋ ਗੱਡੀਆਂ ਖੜ੍ਹੀਆਂ ਕੀਤੀਆਂ ਗਈਆਂ ਸਨ, ਜਿਨ੍ਹਾਂ ਵਿੱਚੋਂ ਇਕ ਗੱਡੀ ਵਿਚ ਸ਼ਹੀਦ ਹੋਏ ਸਿੰਘਾਂ ਦੇ ਸਰੀਰ ਅਤੇ ਜ਼ਖ਼ਮੀ ਸਿੰਘਾਂ ਨੂੰ ਅਤੇ ਦੂਜੀ ਗੱਡੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਖ਼ੂਨ ਨਾਲ ਲੱਥਪਥ ਹੋਇਆ ਸਰੂਪ, ਵਿਛਾਈਆਂ, ਰੁਮਾਲੇ, ਦਰੀਆਂ ਆਦਿ ਰੱਖੀਆਂ ਗਈਆਂ ਸਨ। ਦੋ ਸਿੰਘਾਂ ਦੇ ਸਵਾਸ ਗੱਡੀ ਵਿਚ ਹੀ ਪੂਰੇ ਹੋਏ। ਜਦੋਂ ਇਹ ਗੱਡੀਆਂ ਬਜ਼ਾਰ ਵਿੱਚੋਂ ਦੀ ਲੰਘ ਰਹੀਆਂ ਸਨ ਤਾਂ ਲੋਕਾਂ ਨੇ ਆਪਣੇ ਘਰਾਂ ਦੀਆਂ ਛੱਤਾਂ ਤੋਂ ਦੇਖ ਲਿਆ ਕਿ ਲਾਸ਼ਾਂ ਵਿਚ ਕਈ ਸਰੀਰ ਜ਼ਖ਼ਮੀ ਵੀ ਹਨ। ਸੰਗਤਾਂ ਨੇ ਰੌਲਾ ਪਾ ਦਿੱਤਾ ਕਿ ਜ਼ਖ਼ਮੀਆਂ ਨੂੰ ਇੱਥੇ ਹੀ ਹਸਪਤਾਲ ਵਿਚ ਦਾਖਲ ਕਰਵਾਇਆ ਜਾਵੇ। ਸੰਗਤ ਦੇ ਜ਼ੋਰ ਪਾਉਣ ਕਾਰਨ ਜ਼ਖ਼ਮੀਆਂ ਨੂੰ ਪਾਉਂਟਾ ਸਾਹਿਬ ਦੇ ਸਰਕਾਰੀ ਹਸਪਤਾਲ ਵਿਚ ਦਾਖ਼ਲ ਕਰਵਾਇਆ ਗਿਆ। ਪੁਲੀਸ ਦੇ ਪਹਿਰੇ ਵਿਚ ਹੀ ਡਾਕਟਰ ਦਵਾਈ ਵਗੈਰਾ ਦਿੰਦਾ ਸੀ।

ਸਿਰਫ਼ ਤਿੰਨ ਸ਼ਹੀਦ ਸਿੰਘਾਂ ਦੇ ਮ੍ਰਿਤਕ ਸਰੀਰ ਸੰਗਤਾਂ ਨੂੰ ਦਿੱਤੇ ਗਏ, ਜਿਨ੍ਹਾਂ ਦਾ ਸਸਕਾਰ ੨੪ ਮਈ, ੧੯੬੪ ਈ: ਨੂੰ ਜਮਨਾ ਦੇ ਕਿਨਾਰੇ 'ਤੇ ਕੀਤਾ ਗਿਆ।

ਬਾਬਾ ਨਿਹਾਲ ਸਿੰਘ ਜੀ ਦੀ ਹਾਲਤ ਬਹੁਤ ਖਰਾਬ ਸੀ। ਖੱਬਾ ਪਾਸਾ ਪੂਰੀ ਤਰ੍ਹਾਂ ਜ਼ਖ਼ਮੀ ਹੋਇਆ ਸੀ। ਡਾਕਟਰ ਵੱਲੋਂ ਇਨ੍ਹਾਂ ਨੂੰ ਪਾਣੀ ਦੇਣ ਤੋਂ ਨਾਂਹ ਕੀਤੀ ਗਈ ਸੀ।

ਪੁਲੀਸ ਨੇ ਇਸ ਤਰ੍ਹਾਂ ਦੇ ਪ੍ਰਬੰਧ ਕਰ ਦਿੱਤੇ ਸਨ ਕਿ ਕੋਈ ਵੀ ਵਿਅਕਤੀ ਸ਼ਹਿਰ ਦੀ ਖ਼ਬਰ ਬਾਹਰ ਨਾ ਦੇ ਸਕੇ, ਤਾਰ ਨਾ ਦੇ ਸਕੇ, ਟੈਲੀਫ਼ੋਨ ਨਾ ਕਰ ਸਕੇ। ਡਾਕਘਰਾਂ ਅਤੇ ਟੈਲੀਫ਼ੋਨ ਐਕਸਚੇਂਜ 'ਤੇ ਪਹਿਰਾ ਬੈਠਾ ਦਿੱਤਾ ਗਿਆ ਸੀ, ਪਰ ਦੋ ਸਿੰਘਾਂ ਨੇ

ਜਮਨਾ ਪਾਰ ਕਰ ਕੇ ਇਕ ਨੇ ਦੇਹਰਾਦੂਨ ਅਤੇ ਇਕ ਨੇ ਦਿੱਲੀ ਜਾ ਕੇ ਸਿੱਖ ਸੰਗਤਾਂ ਨੂੰ ਇਸ ਸਾਰੀ ਘਟਨਾ ਬਾਰੇ ਦੱਸ ਦਿੱਤਾ। ਇਸ ਘਟਨਾ ਨੂੰ ਸੁਣ ਕੇ ਸਿੱਖ- ਜਗਤ ਦੇ ਹਿਰਦੇ ਵਲੂੰਧਰੇ ਗਏ। ਜਿਸ-ਜਿਸ ਸ਼ਹਿਰ ਅਤੇ ਜਿਸ-ਜਿਸ ਪਿੰਡ ਵਿਚ ਇਹ ਖ਼ਬਰ ਪਹੁੰਚਦੀ ਗਈ ਉੱਥੋਂ ਦੀਆਂ ਸੰਗਤਾਂ ਨੇ ਪਾਉਂਟਾ ਸਾਹਿਬ ਵੱਲ ਵਹੀਰਾਂ ਘੱਤ ਦਿੱਤੀਆਂ।

ਜਿਨ੍ਹਾਂ ਸਿੰਘਾਂ ਦੇ ਗੋਲੀਆਂ ਲੱਗੀਆਂ ਹੋਈਆਂ ਸਨ, ਦੂਜੇ ਦਿਨ ਉਹ ਆਪਰੇਸ਼ਨ ਕਰ ਕੇ ਕੱਢੀਆਂ ਗਈਆਂ। ਬਾਹਰ ਖ਼ਬਰਾਂ ਚਾਰੇ ਪਾਸੇ ਪਹੁੰਚ ਚੁੱਕੀਆਂ ਸਨ, ਚਾਰੇ ਪਾਸੇ ਹਾਹਾਕਾਰ ਮੱਚ ਚੁੱਕੀ ਸੀ, ਲੀਡਰ ਪਾਉਂਟਾ ਸਾਹਿਬ ਵੱਲ ਆ ਰਹੇ ਸਨ। ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਪੰਜ ਸਿੰਘਾਂ ਸਮੇਤ ਆਏ। ਉਨ੍ਹਾਂ ਨੇ ਆ ਕੇ ਜ਼ਖ਼ਮੀ ਸਿੰਘਾਂ ਦਾ ਹਾਲ-ਚਾਲ ਪੁੱਛਿਆ ਅਤੇ ਸ਼ਹੀਦ ਸਿੰਘਾਂ ਨਮਿੱਤ ਦੋ ਸ੍ਰੀ ਅਖੰਡ ਪਾਠ ਸਾਹਿਬ ਕਰਵਾਏ। ਤੀਜੇ ਦਿਨ ਮਾਸਟਰ ਤਾਰਾ ਸਿੰਘ, ਜਥੇਦਾਰ ਸੰਤੋਖ ਸਿੰਘ ਵੀ ਦਿੱਲੀ ਤੋਂ ਪਹੁੰਚ ਗਏ। ਉਨ੍ਹਾਂ ਨੇ ਹਸਪਤਾਲ ਆ ਕੇ ਜ਼ਖ਼ਮੀ ਸਿੰਘਾਂ ਤੋਂ ਸਾਕੇ ਦੀ ਸਾਰੀ ਘਟਨਾ ਸੁਣੀ। ਸੰਤ ਫਤਹਿ ਸਿੰਘ ਜੀ ਇਕ ਜਲੂਸ ਦੀ ਅਗਵਾਈ ਕਰਦੇ ਹੋਏ ਅੰਮ੍ਰਿਤਸਰ ਤੋਂ ਚੱਲ ਕੇ ੭ ਜੂਨ, ੧੯੬੪ ਈ: ਨੂੰ ਪਾਉਂਟਾ ਸਾਹਿਬ ਵਿਖੇ ਪਹੁੰਚ ਗਏ। ਉਨ੍ਹਾਂ ਨੇ ਇੱਥੇ ਆ ਕੇ ਸ਼ਹੀਦੀ ਕਾਨਫ਼ਰੰਸ ਵਿਚ ਹਿੱਸਾ ਲਿਆ। ਇਸ ਕਾਨਫ਼ਰੰਸ ਵਿਚ ੪੦,੦੦੦ ਦੇ ਕਰੀਬ ਸੰਗਤ ਨੇ ਹਿੱਸਾ ਲਿਆ। ਇਸ ਕਾਨਫ਼ਰੰਸ ਵਿਚ ਇਸ ਘਟਨਾ ਦੀ ਘੋਰ ਨਿੰਦਾ ਕੀਤੀ ਗਈ।

੭ ਜੂਨ ਵਾਲੇ ਦਿਨ ਇਕ ੧੧-ਮੈਂਬਰੀ ਐਕਸ਼ਨ ਕਮੇਟੀ ਬਣਾਈ ਗਈ ਜਿਸ ਨੇ ਕੇਸਾਂ ਦੀ ਪੈਰਵੀ ਕਰਨੀ ਸੀ। ਗੁਰਦੁਆਰਾ ਸਾਹਿਬ ਦੇ ਪ੍ਰਬੰਧ ਲਈ ੨੧- ਮੈਂਬਰੀ ਪ੍ਰਬੰਧਕ ਕਮੇਟੀ ਬਣਾਈ ਗਈ। ਮੁੱਖ ਮੰਤਰੀ ਪੰਜਾਬ ਜਸਟਿਸ ਗੁਰਨਾਮ ਸਿੰਘ ਨੇ ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੂੰ ਮਿਲ ਕੇ ਸਾਰੀ ਘਟਨਾ ਬਾਰੇ ਦੱਸਿਆ। ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਚੁਣੀ ਹੋਈ ਕਮੇਟੀ ਨੂੰ ਸੌਂਪ ਦਿੱਤਾ। ਬਾਬਾ ਹਰਭਜਨ ਸਿੰਘ ਜੀ ਅਤੇ ਹੋਰ ਗ੍ਰਿਫ਼ਤਾਰ ਸਿੰਘਾਂ ਨੂੰ ਨਿੱਜੀ ਮੁਚਲਕੇ 'ਤੇ ਰਿਹਾਅ ਕਰ ਦਿੱਤਾ ਗਿਆ। ਗੁਰਦੁਆਰਾ ਸਾਹਿਬ ਦੇ ਪ੍ਰਬੰਧ ਲਈ ਚੁਣੀ ਗਈ ਕਮੇਟੀ ਵਿਚ ਗੁਰਦੁਆਰਾ ਹਰੀਆਂ ਵੇਲਾਂ ਦੇ ਮੀਤ ਜਥੇਦਾਰ ਬਾਬਾ ਬਿਸ਼ਨ ਸਿੰਘ ਜੀ ਨਿਹੰਗ ਸਿੰਘ ਅਤੇ ਬੁੱਢਾ ਦਲ ਦੇ ਨਿਹੰਗ ਸਿੰਘ ਬਾਬਾ ਕਰਤਾਰ ਸਿੰਘ ਜੀ ਨੂੰ ਮੈਂਬਰ ਬਣਾਇਆ ਗਿਆ।

ਬਾਹਰੋਂ ਜੋ ਲੀਡਰ ਜਾਂਦੇ ਸਨ ਉਹ ਪਤਾ ਕਰਨਾ ਚਾਹੁੰਦੇ ਸਨ ਕਿ ਗੁਰਦੁਆਰਾ ਸਾਹਿਬ ਵਿਚ ਕੀ ਹੋਇਆ ਸੀ, ਇਸ ਲਈ ਉਨ੍ਹਾਂ ਨੂੰ ਬਾਬਾ ਨਿਹਾਲ ਸਿੰਘ ਜੀ ਨਾਲ ਹੀ ਸੰਪਰਕ ਕਰਨਾ ਪੈਂਦਾ ਸੀ। ਬਾਬਾ ਨਿਹਾਲ ਸਿੰਘ ਜੀ ਦੇ ਮਾਤਾ-ਪਿਤਾ ਜੀ ਨੂੰ ਜਦੋਂ ਇਸ ਦੁਖਦਾਈ ਘਟਨਾ ਦਾ ਪਤਾ ਲੱਗਾ ਤਾਂ ਉਹ ਵੀ ਪਾਉਂਟਾ ਸਾਹਿਬ ਵਿਖੇ ਪਹੁੰਚ ਗਏ ਸਨ। ਉੱਧਰ ਹਸਪਤਾਲ ਦੀ ਹਾਲਤ ਇਹ ਸੀ ਕਿ ਬਾਬਾ ਨਿਹਾਲ ਸਿੰਘ ਜੀ ਨਾਲ

ਕੋਈ ਵੀ ਸਿੰਘ ਦਰਵਾਜ਼ੇ ਲਾਗੇ ਖੜ੍ਹਾ ਹੋ ਕੇ ਤਾਂ ਗੱਲਬਾਤ ਕਰ ਸਕਦਾ ਸੀ ਪਰ ਨੇੜੇ ਕੋਈ ਨਹੀਂ ਸੀ ਜਾ ਸਕਦਾ। ਹਸਪਤਾਲ ਦੇ ਜਿਸ ਕਮਰੇ ਵਿਚ ਬਾਬਾ ਨਿਹਾਲ ਸਿੰਘ ਜੀ ਨੂੰ ਰੱਖਿਆ ਗਿਆ ਸੀ ਉਸ ਕਮਰੇ ਵਿੱਚੋਂ ਸ੍ਰੀ ਦਰਬਾਰ ਸਾਹਿਬ ਪਾਉਂਟਾ ਸਾਹਿਬ ਦੇ ਦਰਸ਼ਨ ਹੁੰਦੇ ਸਨ ਅਤੇ ਬਾਣੀ ਸੁਣਦੀ ਰਹਿੰਦੀ ਸੀ। ਇਸ ਨਾਲ ਇਨ੍ਹਾਂ ਜ਼ਖਮੀ ਸਿੰਘਾਂ ਦਾ ਮਨ ਸ਼ਾਂਤ ਰਹਿੰਦਾ ਸੀ। ਹਸਪਤਾਲ ਵਿਚ ਜੋ ਇਕ ਸਿੱਖ ਬੀਬੀ ਸੀ ਉਹ ਇਨ੍ਹਾਂ ਸਿੰਘਾਂ ਦੀ ਬਹੁਤ ਸੇਵਾ ਕਰਦੀ ਰਹੀ। ਸਰਕਾਰ ਨੂੰ ਡਰ ਪੈ ਗਿਆ ਕਿ ਸੰਗਤ ਜ਼ਖ਼ਮੀ ਸਿੰਘਾਂ ਨੂੰ ਮਿਲਣ ਲਈ ਜ਼ਰੂਰ ਆਵੇਗੀ ਅਤੇ ਇੱਥੋਂ ਦੇ ਸਾਰੇ ਹਾਲਤ ਇਨ੍ਹਾਂ ਜ਼ਖ਼ਮੀ ਸਿੰਘਾਂ ਤੋਂ ਪਤਾ ਲੱਗ ਜਾਣਗੇ। ਸਰਕਾਰ ਨੇ ਇਸ ਤੋਂ ਬਚਣ ਲਈ ਇਨ੍ਹਾਂ ਜ਼ਖ਼ਮੀ ਸਿੰਘਾਂ ਨੂੰ ਪਾਉਂਟਾ ਸਾਹਿਬ ਤੋਂ ਨਾਹਨ ਹਸਪਤਾਲ ਵਿਚ ਬਦਲਣ ਦੀ ਸਲਾਹ ਬਣਾ ਲਈ। ੬ ਜੂਨ ਦੀ ਰਾਤ ਨੂੰ ਸਾਰੇ ਜ਼ਖ਼ਮੀ ਸਿੰਘਾਂ ਨੂੰ ਨਾਹਨ ਦੇ ਹਸਪਤਾਲ ਵਿਚ ਲੈ ਗਏ। ਜ਼ਖ਼ਮੀ ਸਿੰਘਾਂ ਦੇ ਵਾਰ-ਵਾਰ ਮਨ੍ਹਾਂ ਕਰਨ 'ਤੇ ਵੀ ਪਹਿਲਾਂ ਉਨ੍ਹਾਂ ਨੂੰ ੨੦ ਦਿਨ ਨਾਹਨ ਹਸਪਤਾਲ ਵਿਚ ਅਤੇ ਫੇਰ ਸ਼ਿਮਲੇ ਹਸਪਤਾਲ ਵਿਚ ਲੈ ਗਏ।

ਪੁਲੀਸ ਨੇ ਇਨਕੁਆਰੀ ਸ਼ੁਰੂ ਕਰ ਦਿੱਤੀ। ਇਹ ਇਨਕੁਆਰੀ ਇਲਾਹਾਬਾਦ ਹਾਈਕੋਰਟ ਦਾ ਜੱਜ ਖ਼ਹਿਰਾ ਕਰ ਰਿਹਾ ਸੀ। ਜੋ ਨਿਰਾ ਦਿਖਾਵਾ ਹੀ ਸੀ। ਜਦੋਂ ਇਨਕੁਆਰੀ ਪੂਰੀ ਹੋ ਗਈ ਤਾਂ ਫੈਸਲਾ ਸਿਰਫ਼ ਇਕ ਲਾਈਨ ਵਿਚ ਹੀ ਦਿੱਤਾ ਗਿਆ ਕਿ ਪੁਲੀਸ ਨੂੰ ਗੋਲੀ ਚਲਾਉਣ ਦੀ ਲੋੜ ਪਈ ਤਾਂ ਹੀ ਗੋਲੀ ਚਲਾਈ ਗਈ। ਇਸ ਫੈਸਲੇ ਨਾਲ ਸਿੰਘ ਦੋਸ਼ੀ ਬਣ ਗਏ ਅਤੇ ਇਨ੍ਹਾਂ ਤੇ ੧੩-੧੩ ਕੇਸ ਦਰਜ ਕਰ ਦਿੱਤੇ ਗਏ।

ਸ਼ਿਮਲੇ ਹਸਪਤਾਲ ਤੋਂ ਠੀਕ ਹੋਣ ਤੋਂ ਬਾਅਦ ਬਾਬਾ ਨਿਹਾਲ ਸਿੰਘ ਜੀ ਪਾਉਂਟਾ ਸਾਹਿਬ ਆ ਗਏ। ਪਾਉਂਟਾ ਸਾਹਿਬ ਆ ਕੇ ਬਾਬਾ ਜੀ ਨੇ ਤਿੰਨ ਮਹੀਨੇ ਦਰਬਾਰ ਸਾਹਿਬ ਦੀ ਸੇਵਾ ਕੀਤੀ। ਇੱਥੋਂ ਹੀ ਪੇਸ਼ੀ ਭੁਗਤਣ ਲਈ ਜਾਂਦੇ ਰਹੇ। ਪੇਸ਼ੀ ਭੁਗਤਣ ਲਈ ਤਕਰੀਬਨ ੩੮ ਸਿੰਘ ਜਾਂਦੇ ਸਨ। ਇਹ ਸਾਰੇ ਪਾਉਂਟਾ ਸਾਹਿਬ ਹੀ ਰਹਿ ਰਹੇ ਸਨ। ਇਲਾਕੇ ਦੀ ਸੰਗਤ ਨੇ ਸਾਕੇ ਤੋਂ ਪਹਿਲਾਂ ਅਤੇ ਬਾਅਦ ਵਿਚ ਵੀ ਇਨ੍ਹਾਂ ਸਿੰਘਾਂ ਦਾ ਬਹੁਤ ਸਾਥ ਦਿੱਤਾ।

੧੮ ਸਿੰਘਾਂ 'ਤੇ ੧੩-੧੩ ਕੇਸ ਸਨ। ਚਾਰ ਸਿੰਘ ਜਿਨ੍ਹਾਂ ਵਿਚ ਬਾਬਾ ਹਰਭਜਨ ਸਿੰਘ ਜੀ ਅਤੇ ਬਾਬਾ ਨਿਹਾਲ ਸਿੰਘ ਜੀ, ਭਾਈ ਮਹਿੰਦਰ ਸਿੰਘ ਅਤੇ ਭਾਈ ਦਇਆ ਸਿੰਘ ਜੀ ਸ਼ਾਮਿਲ ਸਨ ਨੂੰ ਮੂਲ ਰੱਖਿਆ ਜਾਂਦਾ ਸੀ। ਇਨ੍ਹਾਂ ਚਾਰੇ ਸਿੰਘਾਂ 'ਤੇ ਚਾਰ-ਚਾਰ ਕੇਸ ਹੋਰ ਬਣਾ ਕੇ ਇਨ੍ਹਾਂ ਦੇ ਵਰੰਟ ਜਾਰੀ ਕੀਤੇ ਗਏ। ਇਨ੍ਹਾਂ ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਗਿਆ। ਇਨ੍ਹਾਂ ਨੂੰ ਸਾਢੇ ਪੰਜ ਮਹੀਨੇ ਲਈ ਫੇਰ ਜੇਲ੍ਹ ਵਿਚ ਭੇਜ ਦਿੱਤਾ ਗਿਆ। ਬਾਬਾ ਨਿਹਾਲ ਸਿੰਘ ਜੀ ਦੇ ਪਿਤਾ ਜੀ ਦੇ ਇਕ ਦੋਸਤ ਪ੍ਰੋ. ਭਗਤ ਸਿੰਘ ਜੀ ਸਨ। ਉਨ੍ਹਾਂ ਦਾ ਇਕ ਦੋਸਤ ਵਕੀਲ ਸੀ। ਉਸ ਵਕੀਲ ਨੇ ਇਨ੍ਹਾਂ ਸਿੰਘਾਂ ਦੇ ਕੇਸ ਦੀ

ਪੈਰਵਾਈ ਕੀਤੀ ਜਿਸ ਨਾਲ ਸਾਢੇ ਪੰਜ ਮਹੀਨੇ ਬਾਅਦ ਇਨ੍ਹਾਂ ਦੀ ਜ਼ਮਾਨਤ ਹੋਈ। ਅਦਾਲਤ ਵਿਚ ਤਾਰੀਕਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਜਦੋਂ ਸਿੰਘਾਂ ਦੀਆਂ ਪੇਸ਼ੀਆਂ ਹੁੰਦੀਆਂ ਤਾਂ ਜੱਜ ਨੇ ਬਾਬਾ ਜੀ ਨੂੰ ਕੋਈ ਚੰਗੇ ਵਕੀਲ ਰਾਹੀਂ ਪੈਰਵਾਈ ਕਰਨ ਲਈ ਕਿਹਾ, ਨਹੀਂ ਤਾਂ ਇਕ-ਇਕ ਕੇਸ ਵਿਚ ਦਸ-ਦਸ ਸਾਲ ਦੀ ਸਜ਼ਾ ਹੋਣ ਦਾ ਡਰ ਦੱਸ ਦਿੱਤਾ। ਬਾਬਾ ਜੀ ਨੇ ਆਪਣੇ ਕੇਸ ਦਾ ਫੈਸਲਾ ਅਕਾਲ ਪੁਰਖ ਦੀ ਮਰਜ਼ੀ 'ਤੇ ਛੱਡ ਦਿੱਤਾ ਅਤੇ ਰਜ਼ਾ ਵਿਚ ਰਹਿਣਾ ਪ੍ਰਵਾਨ ਕਰ ਲਿਆ। ਤਕਰੀਬਨ ਚਾਰ ਮਹੀਨੇ ਇਸੇ ਤਰ੍ਹਾਂ ਪੇਸ਼ੀਆਂ ਹੁੰਦੀਆਂ ਰਹੀਆਂ। ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਡਾ. ਜਸਵੰਤ ਸਿੰਘ ਪਰਮਾਰ ਨੇ ਕਹਿ ਦਿੱਤਾ ਸੀ ਕਿ ਜਦੋਂ ਤਕ ਕੇਸ ਵਾਪਸ ਨਹੀਂ ਹੁੰਦਾ ਉਸ ਸਮੇਂ ਤਕ ਪੇਸ਼ੀਆਂ ਭੁਗਤਦੇ ਰਹਿਣਾ ਹੈ। ਕੁਝ ਸਮਾਂ ਬਾਅਦ ਤਾਰੀਕਾਂ ਦਾ ਸਿਲਸਿਲਾ ਤੇਜ਼ ਹੋ ਗਿਆ ਅਤੇ ਤਾਰੀਕਾਂ ਛੇਤੀ-ਛੇਤੀ ਪੈਣ ਲੱਗ ਪਈਆਂ। ਭਾਵੇਂ ਡਾ. ਜਸਵੰਤ ਸਿੰਘ ਪਰਮਾਰ ਨੇ ਰਿਹਾਈ ਦੇ ਆਰਡਰ ਤਾਂ ਕਰ ਦਿੱਤੇ ਸਨ ਪਰੰਤੂ ਕਾਰਵਾਈ ਹੁੰਦਿਆਂ ਕੁਝ ਸਮਾਂ ਹੋਰ ਲੱਗ ਗਿਆ।

ਬਾਬਾ ਨਿਹਾਲ ਸਿੰਘ ਜੀ ਅਤੇ ਬਾਬਾ ਮਹਿੰਦਰ ਸਿੰਘ ਜੀ, ਸੰਤ ਬਾਬਾ ਫਤਹਿ ਸਿੰਘ ਜੀ ਨੂੰ ਮਿਲਣ ਲਈ ਅੰਮ੍ਰਿਤਸਰ ਗਏ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਨ੍ਹਾਂ ਦੇ ਕੇਸ ਦੀ ਕੋਈ ਚਾਰਾਜੋਈ ਕੀਤੀ ਜਾਵੇ। ਉਨ੍ਹਾਂ ਨੇ ਇਨ੍ਹਾਂ ਦੋਵੇਂ ਸਿੰਘਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਪਾਸ ਭੇਜ ਦਿੱਤਾ। ਸੰਤ ਚੰਨਣ ਸਿੰਘ ਜੀ ਸ਼ਾਂਤ-ਚਿੱਤ ਸੁਭਾਅ ਦੇ ਮਾਲਿਕ ਸਨ। ਉਨ੍ਹਾਂ ਨੇ ਸਿੰਘਾਂ ਦੀ ਸਾਰੀ ਵਿਥਿਆ ਸੁਣੀ ਅਤੇ ਪੰਜਾਬ ਦੇ ਮੁੱਖ ਮੰਤਰੀ ਜਸਟਿਸ ਗੁਰਨਾਮ ਸਿੰਘ ਜੀ ਨਾਲ ਸਾਰੀ ਗੱਲਬਾਤ ਕੀਤੀ। ਉਨ੍ਹਾਂ ਦਿਨਾਂ ਵਿਚ ਹੀ ਜਸਟਿਸ ਗੁਰਨਾਮ ਸਿੰਘ ਜੀ ਦੀ ਸਿੰਘਣੀ ਅਕਾਲ ਚਲਾਣਾ ਕਰ ਗਈ ਸੀ। ਉਨ੍ਹਾਂ ਨੇ ਸਿੰਘਾਂ ਨੂੰ ਭੋਗ ਵਾਲੇ ਦਿਨ ਆਉਣ ਲਈ ਕਿਹਾ। ਜਸਟਿਸ ਗੁਰਨਾਮ ਸਿੰਘ ਜੀ ਅਤੇ ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਡਾ. ਜਸਵੰਤ ਸਿੰਘ ਪਰਮਾਰ ਜੀ ਦਾ ਆਪਸ ਵਿਚ ਭਾਈਆਂ ਵਾਂਗ ਪਿਆਰ ਸੀ। ਜਸਟਿਸ ਗੁਰਨਾਮ ਸਿੰਘ ਜੀ ਨੇ ਵੀ ਇਨ੍ਹਾਂ ਸਿੰਘਾਂ ਦੀ ਸਾਰੀ ਹੱਡ-ਬੀਤੀ ਸੁਣੀ ਅਤੇ ਉਨ੍ਹਾਂ ਦੇ ਸਾਹਮਣੇ ਹੀ ਡਾ. ਜਸਵੰਤ ਸਿੰਘ ਪਰਮਾਰ ਨੂੰ ਕਿਹਾ ਕਿ ਅੱਗੇ ਤੁਸੀਂ ਵਾਧਾ ਕੀਤਾ ਅਤੇ ਹੁਣ ਵੀ ਤੁਸੀਂ ਵਾਧਾ ਕਰ ਕੇ ਜ਼ਖ਼ਮਾਂ 'ਤੇ ਲੂਣ ਪਾ ਰਹੇ ਹੋ। ਜੇ ਚੰਗਾ ਚਾਹੁੰਦੇ ਹੋ ਤਾਂ ਕੇਸ ਵਾਪਸ ਲੈ ਲਓ ਅਤੇ ਇਨ੍ਹਾਂ ਨੂੰ ਰਿਹਾਅ ਕਰ ਦਿਉ। ਇਸ ਤਰ੍ਹਾਂ ਜਸਟਿਸ ਗੁਰਨਾਮ ਸਿੰਘ ਜੀ ਨੇ ਆਪਣੇ ਅਸਰ-ਰਸੂਖ ਨਾਲ ਸਿੰਘਾਂ ਨੂੰ ਪੂਰੀ ਤਰ੍ਹਾਂ ਬਰੀ ਕਰਵਾ ਦਿੱਤਾ ਅਤੇ ਸਾਰੇ ਕੇਸ ਵਾਪਸ ਹੋ ਗਏ।

੧੯੬੪ ਈ: ਦੇ ਖ਼ੂਨੀ ਸਾਕੇ ਤੋਂ ਬਾਅਦ ਪਾਉਂਟਾ ਸਾਹਿਬ ਦਾ ਪ੍ਰਬੰਧ ੧੧-ਮੈਂਬਰੀ ਕਮੇਟੀ ਪਾਸ ਆ ਗਿਆ। ਇਸ ਕਮੇਟੀ ਦਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਦਾ ਪ੍ਰਧਾਨ ਹੀ ਹੁੰਦਾ ਹੈ। ■

*ਇਤਿਹਾਸਿਕ ਗੁਰ-ਅਸਥਾਨ:੬*

# ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

## ਮੱਧ ਪ੍ਰਦੇਸ਼

**੧. ਗੁਰਦੁਆਰਾ ਸਾਹਿਬ ਸੰਗਤ ਰਾਜਘਾਟ ਪਾਤਸ਼ਾਹੀ ਪਹਿਲੀ ਬੁਰਹਾਨਪੁਰ:** ਮੱਧ ਪ੍ਰਦੇਸ਼ ਦੇ ਖਾਂਡਵਾ ਜ਼ਿਲ੍ਹੇ ਦੇ ਇਕ ਨਗਰ ਬੁਰਹਾਨਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸੰਗਤ ਰਾਜਘਾਟ ਪਾਤਸ਼ਾਹੀ ਪਹਿਲੀ ਤਾਪਤੀ ਨਦੀ ਦੇ ਕਿਨਾਰੇ ਬੁਰਹਾਨਪੁਰ ਰੇਲਵੇ ਸਟੇਸ਼ਨ ਤੋਂ ਚਾਰ ਕਿਲੋਮੀਟਰ ਦੂਰ ਸੁਸ਼ੋਭਿਤ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਆਏ ਉਸ ਵਕਤ ਇੱਥੇ ਫਾਰੂਕੀ ਰਾਜੇ ਆਦਿਲ ਖਾਨ ਦੂਜੇ ਦਾ ਸਾਸ਼ਨ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਰਾਜਸਥਾਨ ਦੇ ਬਾਂਸਵਾੜਾ ਅਤੇ ਮੱਧ ਪ੍ਰਦੇਸ਼ ਦੇ ਜੌੜਾ, ਇੰਦੌਰ, ਹੋਸ਼ੰਗਾਬਾਦ ਆਦਿ ਤੋਂ ਹੁੰਦੇ ਹੋਏ ਇੱਥੇ ਪਹੁੰਚੇ ਸਨ ਅਤੇ ਇਸ ਤੋਂ ਅੱਗੇ ਉਹ ਰਾਮਟੇਕ ਵੱਲ ਚਲੇ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸ ਧਰਤੀ ਨੂੰ ਆਪਣੇ ਚਰਨ-ਕਮਲਾਂ ਦੀ ਛੁਹ ਨਾਲ ਪਵਿੱਤਰ ਕੀਤਾ।

**੨. ਗੁਰਦੁਆਰਾ ਸਾਹਿਬ ਮੜ੍ਹਾਤਾਲ, ਜਬਲਪੁਰ, ਪਾਤਸ਼ਾਹੀ ਪਹਿਲੀ:** ਮੱਧ ਪ੍ਰਦੇਸ਼ ਦੇ ਇਕ ਨਗਰ ਜਬਲਪੁਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਮੜ੍ਹਾਤਾਲ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਜਗਨਨਾਥਪੁਰੀ ਤੋਂ ਕਟਕ ਹੁੰਦੇ ਹੋਏ ਇੱਥੇ ਪਹੁੰਚੇ ਸਨ। ਇੱਥੇ ਹੀ ਸ੍ਰੀ ਗੁਰੂ ਨਾਨਕ ਸਾਹਿਬ ਨੇ ਕੌਡੇ ਭੀਲ ਨੂੰ ਸਿੱਧੇ ਰਸਤੇ ਪਾਇਆ ਸੀ।

**੩. ਗੁਰਦੁਆਰਾ ਸਾਹਿਬ ਗਵਾਰੀਘਾਟ :** ਗੁਰਦੁਆਰਾ ਸਾਹਿਬ ਗਵਾਰੀਘਾਟ ਮੱਧ ਪ੍ਰਦੇਸ਼ ਦੇ ਇਕ ਨਗਰ ਜਬਲਪੁਰ ਸ਼ਹਿਰ ਦੇ ਨੇੜੇ ਨਰਮਦਾ ਨਦੀ ਦੇ ਗਵਾਰੀ ਘਾਟ 'ਤੇ ਸੁਸ਼ੋਭਿਤ ਹੈ, ਇਸੇ ਕਰਕੇ ਹੀ ਗੁਰਦੁਆਰਾ ਸਾਹਿਬ ਦਾ ਨਾਂ ਗਵਾਰੀ ਘਾਟ ਰੱਖਿਆ ਗਿਆ ਹੈ। ਗੁਰਦੁਆਰਾ ਸਾਹਿਬ ਦੇ ਇਤਿਹਾਸਿਕ ਪਿਛੋਕੜ ਅਨੁਸਾਰ ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਹਿਲੀ ਉਦਾਸੀ ਸਮੇਂ ਸਰਬੰਗ ਰਿਸ਼ੀ ਨਾਲ ਵਿਚਾਰ-ਚਰਚਾ ਕੀਤੀ ਸੀ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ (ਭੁਪਾਲ) :** ਮੱਧ ਪ੍ਰਦੇਸ਼ ਦੀ ਰਾਜਧਾਨੀ ਭੁਪਾਲ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਸੁਸ਼ੋਭਿਤ ਹੈ। ਤਵਾਰੀਖ ਗੁਰੂ ਖਾਲਸਾ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ ਇੱਥੇ ਪਹੁੰਚੇ ਸਨ ਅਤੇ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਇੱਥੇ ਹੀ ਉਨ੍ਹਾਂ ਨੇ ਇਕ ਅਮੀਰ ਆਦਮੀ ਦਾ ਕੋਹੜ ਦੂਰ ਕੀਤਾ ਸੀ।

## ਗੁਜਰਾਤ

**੧. ਗੁਰਦੁਆਰਾ ਸਾਹਿਬ ਚਰਨਪਾਦੁਕਾ, ਜੂਨਾਗੜ੍ਹ :** ਗੁਜਰਾਤ ਦੇ ਇਕ ਇਲਾਕੇ ਜੂਨਾਗੜ੍ਹ, ਜਿਸ ਅਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮੁਬਾਰਕ ਚਰਨ ਪਾਏ ਸਨ, ਉਸ ਥਾਂ 'ਤੇ ਗੁਰਦੁਆਰਾ ਚਰਨਪਾਦੁਕਾ ਸੁਸ਼ੋਭਿਤ ਸੀ ਜਿਸ ਨੂੰ ਗੁਰਦੁਆਰਾ ਨਾਨਕ ਪਾਤਸ਼ਾਹੀ ਵੀ ਕਿਹਾ ਜਾਂਦਾ ਸੀ। ਹੁਣ ਇਹ ਗੁਰਦੁਆਰਾ ਸਾਹਿਬ ਸਮੇਂ ਦੀ ਮਾਰ ਹੇਠ ਆ ਕੇ ਅਲੋਪ ਹੋ ਚੁੱਕਾ ਹੈ।

**੨. ਗੁਰਦੁਆਰਾ ਸਾਹਿਬ ਚਾਦਰ ਸਾਹਿਬ, ਬੜੂਚ :** ਗੁਰਦੁਆਰਾ ਚਾਦਰ ਸਾਹਿਬ ਗੁਜਰਾਤ ਦੇ ਇਕ ਪ੍ਰਾਂਤ ਬੜੂਚ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਨਰਬਦਾ ਨਦੀ ਦੇ ਕਿਨਾਰੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਦੱਖਣ ਦੀ ਦੂਜੀ ਉਦਾਸੀ ਵੇਲੇ ਆਪਣੇ ਸਾਥੀ ਭਾਈ ਮਰਦਾਨਾ ਜੀ ਨਾਲ ਨਰਬਦਾ ਨਦੀ ਨੂੰ ਪਾਰ ਕਰਕੇ ਪਹੁੰਚੇ ਸਨ।

**੩. ਗੁਰਦੁਆਰਾ ਸਾਹਿਬ ਨਾਨਕਵਾੜੀ ਸਾਹਿਬ, ਵਡੋਦਰਾ :** ਗੁਰਦੁਆਰਾ ਗੁਰੂ ਨਾਨਕਵਾੜੀ ਸਾਹਿਬ ਗੁਜਰਾਤ ਦੇ ਵਡੋਦਰਾ (ਬੜੋਦਾ) ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਜੀ ਬੜੂਚ ਤੋਂ ਆਉਂਦੇ ਹੋਏ ਕੁਝ ਸਮਾਂ ਰੁਕੇ ਸਨ।

**੪. ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਲਖਪਤ :** ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ ਗੁਜਰਾਤ ਦੇ ਇਕ ਨਗਰ ਲਖਪਤ ਵਿਚ ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਅਤੇ ਚੌਥੀ ਉਦਾਸੀ ਸਮੇਂ ਪਧਾਰੇ ਸਨ। ਇੱਥੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਇਕ ਸਰੋਵਰ ਵੀ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਲਖਪਤ ਤੋਂ ਬਾਅਦ ਸ੍ਰੀ ਗੁਰੂ ਨਾਨਕ ਸਾਹਿਬ ਆਪਣੀ ਅਗਲੀ ਸਉਦੀ ਅਰਬ ਦੀ ਪ੍ਰਚਾਰ-ਫੇਰੀ ਉੱਤੇ ਰਵਾਨਾ ਹੋਏ ਸਨ।

## ਤਾਮਿਲਨਾਡੂ

**੧. ਗੁਰਦੁਆਰਾ ਸਾਹਿਬ ਗੁਰੂ ਨਾਨਕ ਧਾਮ ਰਾਮੇਸ਼ਵਰਮ:** ਗੁਰਦੁਆਰਾ ਸਾਹਿਬ ਗੁਰੂ ਨਾਨਕ ਧਾਮ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਪਵਿੱਤਰ ਯਾਦ ਵਿਚ ਤਾਮਿਲਨਾਡੂ ਦੇ ਰਾਮੇਸ਼ਵਰਮ ਨਗਰ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਸ੍ਰੀਲੰਕਾ ਦੀ ਪ੍ਰਚਾਰ-ਫੇਰੀ ਸਮੇਂ ਇੱਥੇ ਪਹੁੰਚੇ ਸਨ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਿੱਠੇ ਜਲ ਦੇ ਇਕ ਚਸ਼ਮੇ ਨੂੰ ਪ੍ਰਗਟ ਕੀਤਾ ਸੀ।

**੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਕਾਂਚੀਪੁਰਮ :** ਤਾਮਿਲਨਾਡੂ ਰਾਜ ਦੇ ਇਕ ਜ਼ਿਲ੍ਹੇ ਚੰਗਲਪਤ ਦੇ ਇਕ ਨਗਰ ਕਾਂਚੀਪੁਰਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ

ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਪ੍ਰਚਾਰ-ਫੇਰੀ ਦੌਰਾਨ ਆਏ ਸਨ।

**੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਤ੍ਰਿਚਨਾਪਾਲੀ :** ਭਾਰਤ ਦੇ ਦੱਖਣੀ ਰਾਜ ਤਾਮਿਲਨਾਡੂ ਦੇ ਇਕ ਨਗਰ ਤ੍ਰਿਚਨਾਪਾਲੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਪ੍ਰਚਾਰ-ਫੇਰੀ ਦੌਰਾਨ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਸੁਸ਼ੋਭਿਤ ਸੀ ਪਰੰਤੂ ਹੁਣ ਗੁਰਦੁਆਰਾ ਸਾਹਿਬ ਦੀ ਇਮਾਰਤ ਅਲੋਪ ਹੋ ਚੁੱਕੀ ਹੈ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਤ੍ਰਿਵਨਮਾਲੇ :** ਭਾਰਤ ਦੇ ਦੱਖਣੀ ਰਾਜ ਤਾਮਿਲਨਾਡੂ ਦੇ ਜ਼ਿਲ੍ਹਾ ਅਰਕਟ ਦੇ ਇਕ ਨਗਰ ਤ੍ਰਿਵਨਮਾਲੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਸੁਸ਼ੋਭਿਤ ਹੈ। ਇਹ ਬੰਗਲੌਰ ਤੋਂ ੨੧੦ ਅਤੇ ਚੇਨਈ ਤੋਂ ੧੯੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇੱਥੇ ਅੰਨਾਮਲਾਇ ਪਹਾੜੀ 'ਤੇ ਰਹਿੰਦੇ ਜੋਗੀਆਂ ਅਤੇ ਸਿੱਧਾਂ ਨਾਲ ਗੁਰੂ ਨਾਨਕ ਸਾਹਿਬ ਨੇ ਵਿਚਾਰ-ਚਰਚਾ ਕਰ ਕੇ ਉਨ੍ਹਾਂ ਨੂੰ ਇਕ ਅਕਾਲ ਪੁਰਖ ਦੀ ਅਰਾਧਨਾ ਕਰਨ ਦਾ ਸੰਦੇਸ਼ ਦਿੱਤਾ ਸੀ।

## ਅਸਾਮ

**੧. ਗੁਰਦੁਆਰਾ ਸਾਹਿਬ ਡਾਂਗਮਾਰ ਝੀਲ, ਸਿੱਕਮ:** ਸਿੱਕਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਇਕ ਪ੍ਰਚਾਰ-ਯਾਤਰਾ ਦੌਰਾਨ ਤਿੱਬਤ ਵੱਲੋਂ ਗੀਆਗਾਂਗ ਪਲਾਟੋ ਵਿਚ ਦੀ ਹੁੰਦੇ ਹੋਏ ਇੱਥੇ ਪਹੁੰਚੇ ਸਨ। ਇਸ ਅਸਥਾਨ 'ਤੇ ਗੁਰੂ ਨਾਨਕ ਸਾਹਿਬ ਨੇ ਸਿੱਧਾਂ ਨਾਲ ਵਿਚਾਰ-ਗੋਸ਼ਟਾਂ ਕੀਤੀਆਂ। ਇੱਥੇ ਉਨ੍ਹਾਂ ਨੇ ਲੋਕਾਂ ਦੀ ਬੇਨਤੀ ਉੱਤੇ ਧਰਤੀ ਵਿਚ ਡਾਂਗ ਮਾਰ ਕੇ ਨਿਸ਼ਾਨਦੇਹੀ ਕਰਕੇ ਇਕ ਝੀਲ ਪ੍ਰਗਟ ਕਰ ਕੇ ਉਨ੍ਹਾਂ ਦੀ ਪੀਣ ਵਾਲੇ ਪਾਣੀ ਦੀ ਸਮੱਸਿਆ ਨੂੰ ਦੂਰ ਕੀਤਾ ਸੀ। ਇਸ ਝੀਲ ਨੂੰ ਉਸ ਸਮੇਂ ਤੋਂ ਹੀ ਗੁਰੂ ਡਾਂਗਮਾਰ ਦੇ ਨਾਲ ਯਾਦ ਕੀਤਾ ਜਾਂਦਾ ਹੈ। ਸਿੱਕਮ ਵਿਚ ਗੁਰੂ ਸਾਹਿਬ ਥਾਂਗਾਂ, ਲੈਚਿਨ, ਚੰਗਥੰਗ, ਯਮਥੰਗ ਆਦਿ ਅਸਥਾਨਾਂ 'ਤੇ ਵੀ ਗਏ ਸਨ।

**੨. ਗੁਰਦੁਆਰਾ ਸਾਹਿਬ ਨਾਨਕਲਾਮਾ ਸਾਹਿਬ, ਚੰਗਥੰਗ :** ਗੁਰਦੁਆਰਾ ਨਾਨਕਲਾਮਾ ਸਾਹਿਬ ਸਿੱਕਮ ਦੇ ਨਗਰ ਚੰਗਥੰਗ ਵਿਖੇ ਸੁਸ਼ੋਭਿਤ ਹੈ। 'ਚੰਗਥੰਗ' ਸ਼ਬਦ ਦੇ ਅਰਥ ਪੰਜਾਬੀ ਵਿਚ 'ਚੰਗਾ ਸਥਾਨ' ਹਨ। ਇਸ ਅਸਥਾਨ ਨੂੰ ਗੁਰੂ ਨਾਨਕ ਸਾਹਿਬ ਦੇ ਚਰਨ-ਕਮਲਾਂ ਦੀ ਪਵਿੱਤਰ ਛੋਹ ਪ੍ਰਾਪਤ ਹੋਣ ਕਾਰਨ ਇਸ ਨੂੰ 'ਚੰਗਥੰਗ' ਬੋਲਦੇ ਹਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਨਾਨਕ ਸਾਹਿਬ ਇੱਥੇ ਆਪਣੀ ਚੀਨ ਅਤੇ ਤਿੱਬਤ ਵੱਲ ਦੀ ਤੀਸਰੀ ਪ੍ਰਚਾਰ-ਫੇਰੀ ਦੌਰਾਨ ਪਧਾਰੇ ਸਨ। ਇੱਥੇ ਗੁਰੂ ਸਾਹਿਬ ਦੀ ਆਮਦ ਦੀ ਨਿਸ਼ਾਨੀ ਵਜੋਂ ਇਕ ਦਰੱਖਤ ਵੀ ਮੌਜੂਦ ਹੈ। ਇੱਥੇ ਗੁਰੂ ਸਾਹਿਬ ਨੇ ਇਕ ਜਲ-ਸ੍ਰੋਤ ਵੀ ਪ੍ਰਗਟ ਕੀਤਾ।

**੩. ਗੁਰਦੁਆਰਾ ਸਾਹਿਬ ਬਰਛਾ ਸਾਹਿਬ, ਧੰਨਪੁਰ :** ਗੁਰਦੁਆਰਾ ਬਰਛਾ ਸਾਹਿਬ ਧੰਨਪੁਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਸਾਮ ਦੇ ਧੰਨਪੁਰ ਨਗਰ ਵਿਚ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਅਸਥਾਨ ਉੱਤੇ ਪਧਾਰੇ ਉਸ ਵਕਤ ਇੱਥੇ ਰਾਣੀ ਨੂਰਸ਼ਾਹ ਦਾ ਰਾਜ ਸੀ ਜੋ ਕਿ ਜਾਦੂਗਰਨੀ ਸੀ। ਉਸ ਨੇ ਗੁਰੂ ਨਾਨਕ ਸਾਹਿਬ ਨੂੰ ਵੀ ਆਪਣੇ ਜਾਦੂ ਨਾਲ ਪ੍ਰਭਾਵਿਤ ਕਰਨਾ ਚਾਹਿਆ, ਪਰ ਉਹ ਅਸਫਲ ਰਹੀ। ਉਪਰੰਤ ਉਸ ਨੂੰ ਗੁਰੂ ਨਾਨਕ ਸਾਹਿਬ ਵਿਚ ਰੱਬੀ ਜੋਤ ਦਾ ਅਹਿਸਾਸ ਹੋਇਆ ਤਾਂ ਉਹ ਗੁਰੂ ਨਾਨਕ ਸਾਹਿਬ ਦੀ ਸ਼ਰਧਾਲੂ ਬਣ ਗਈ ਅਤੇ ਉਸ ਨੇ ਗੁਰੂ ਨਾਨਕ ਸਾਹਿਬ ਦੀਆਂ ਸਿੱਖਿਆਵਾਂ ਨੂੰ ਅਪਣਾ ਲਿਆ ਅਤੇ ਉਨ੍ਹਾਂ ਕੋਲੋਂ ਉਨ੍ਹਾਂ ਦੀ ਆਮਦ ਦੀ ਯਾਦ ਨੂੰ ਸਦੀਵੀ ਬਣਾਈ ਰੱਖਣ ਲਈ ਕਿਸੇ ਨਿਸ਼ਾਨੀ ਦੀ ਮੰਗ ਕਰਨ 'ਤੇ ਗੁਰੂ ਸਾਹਿਬ ਨੇ ਉਸ ਨੂੰ ਆਪਣਾ ਬਰਛਾ ਦੇ ਕੇ ਨਿਹਾਲ ਕੀਤਾ। ਉਸੇ ਬਰਛੇ ਦੇ ਨਾਲ ਗੁਰੂ ਸਾਹਿਬ ਨੇ ਨਿਸ਼ਾਨਦੇਹੀ ਕਰ ਕੇ ਇਕ ਸਰੋਵਰ ਦੀ ਉਸਾਰੀ ਕਰਨ ਦੀ ਪ੍ਰੇਰਨਾ ਵੀ ਕੀਤੀ।

## ਬਿਹਾਰ

**੧. ਗੁਰਦੁਆਰਾ ਸਾਹਿਬ ਗਊ ਘਾਟ (ਪਟਨਾ):**ਗੁਰਦੁਆਰਾ ਗਊ ਘਾਟ ਬਿਹਾਰ ਦੀ ਰਾਜਧਾਨੀ ਪਟਨਾ ਦੇ ਪੁਰਾਣੇ ਸ਼ਹਿਰ ਵਿਚ 'ਆਲਮਗੰਜ' ਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਤੋਂ ਚਾਰ ਕਿਲੋਮੀਟਰ ਦੂਰ ਸੁਸ਼ੋਭਿਤ ਹੈ। ਅਸਲ ਵਿਚ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਕ ਸਿੱਖ ਭਾਈ ਜੈਤਾਮੱਲ ਜੀ ਦਾ ਘਰ ਸੀ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪ੍ਰਚਾਰ-ਫੇਰੀ ਦੌਰਾਨ ਰੁਕੇ ਸਨ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਇੱਥੇ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਆਪਣੇ ਮੁਬਾਰਕ ਕਦਮ ਪਾਏ ਹਨ। ਇਸ ਗੁਰਦੁਆਰਾ ਸਾਹਿਬ ਵਿਚ ਭਾਈ ਮਰਦਾਨੇ ਦੀ ਰਬਾਬ ਅਤੇ ਮਾਤਾ ਗੁਜਰੀ ਜੀ ਦੀ ਚੱਕੀ ਰੱਖੀ ਹੋਈ ਹੈ।

**੨. ਗੁਰਦੁਆਰਾ ਸਾਹਿਬ ਸ੍ਰੀ ਸੁਨਾਰਟੋਲੀ (ਪਟਨਾ):**ਗੁਰਦੁਆਰਾ ਸਾਹਿਬ ਸ੍ਰੀ ਸੁਨਾਰਟੋਲੀ ਬਿਹਾਰ ਦੀ ਰਾਜਧਾਨੀ ਪਟਨਾ ਵਿਖੇ ਮੁਹੱਲਾ ਸੁਨਾਰਟੋਲੀ ਵਿਖੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਪਟਨਾ ਪਹੁੰਚਣ 'ਤੇ ਗੁਰੂ ਸਾਹਿਬ ਗੁਰਦੁਆਰਾ ਗਊ ਘਾਟ ਦੇ ਅਸਥਾਨ ਵਿਖੇ ਰੁਕੇ ਸਨ। ਇੱਥੇ ਹੀ ਸਾਲਸ ਰਾਇ ਜੌਹਰੀ ਆਪ ਜੀ ਦੇ ਦਰਸ਼ਨਾਂ ਲਈ ਆਇਆ ਅਤੇ ਆਪ ਜੀ ਦੀਆਂ ਸਿੱਖਿਆਵਾਂ ਤੋਂ ਪ੍ਰਭਾਵਤ ਹੋ ਆਪ ਜੀ ਸ਼ਰਧਾਲੂ ਬਣ ਗਿਆ। ਉਸ ਦੀ ਬੇਨਤੀ 'ਤੇ ਗੁਰੂ ਸਾਹਿਬ ਮੁਹੱਲਾ ਸੁਨਾਰ ਟੋਲੀ ਵਿਖੇ ਗਏ, ਜਿੱਥੇ ਆਪ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸ੍ਰੀ ਸੁਨਾਰਟੋਲੀ ਸੁਸ਼ੋਭਿਤ ਹੈ।

**੩. ਤਖ਼ਤ ਸ੍ਰੀ ਹਰਿਮੰਦਰ ਸਾਹਿਬ (ਪਟਨਾ):** ਤਖ਼ਤ ਸ੍ਰੀ ਹਰਿਮੰਦਰ ਸਾਹਿਬ

ਬਿਹਾਰ ਦੀ ਰਾਜਧਾਨੀ ਪਟਨਾ ਵਿਖੇ ਮੁਹੱਲਾ ਸੁਨਾਰਟੋਲੀ ਵਿਖੇ ਸੁਸ਼ੋਭਿਤ ਹੈ। ਇਹ ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਕ ਸਿੱਖ ਸਾਲਸ ਰਾਇ ਜੌਹਰੀ ਦਾ ਘਰ ਸੀ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਸਾਲਸ ਰਾਏ ਜੌਹਰੀ ਦੀ ਬੇਨਤੀ ਉਪਰੰਤ ਆਏ ਸਨ। ਇੱਥੇ ਹੀ ਸਿੱਖਾਂ ਦੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ਸੀ। ਇਸ ਅਸਥਾਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ-ਛੋਹ ਵੀ ਪ੍ਰਾਪਤ ਹੈ।

**੪. ਗੁਰਦੁਆਰਾ ਸਾਹਿਬ ਦੀਉ ਘਾਟ (ਗਯਾ):** ਗੁਰਦੁਆਰਾ ਦੀਉ ਘਾਟ ਸਾਹਿਬ ਬਿਹਾਰ ਵਿਚ ਪਟਨਾ ਦੇ ਇਕ ਨਗਰ ਗਯਾ ਵਿਚ ਸਥਿਤ ਹੈ। ਇਸ ਨਗਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਆਪਣੀ ਪ੍ਰਚਾਰ-ਫੇਰੀ ਦੌਰਾਨ ਆਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਥੇ ਹੀ ਆਸਾ ਰਾਗ ਵਿਚ ਇਕ ਸ਼ਬਦ 'ਦੀਵਾ ਮੇਰਾ ਏਕੁ ਨਾਮੁ' ਦੀ ਰਚਨਾ ਕੀਤੀ ਸੀ।

**੫. ਗੁਰਦੁਆਰਾ ਸਾਹਿਬ ਸੀਤਲ ਕੁੰਡ ਸਾਹਿਬ:** ਬਿਹਾਰ ਦੇ ਇਕ ਨਗਰ ਗਯਾ ਤੋਂ ਕਰੀਬ ੧੯ ਕਿਲੋਮੀਟਰ ਦੂਰ ਰਾਗਗ੍ਰਿਹ (ਰਾਜਗਿਰਿ) ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸੀਤਲ ਕੁੰਡ ਸਾਹਿਬ ਸੁਸ਼ੋਭਿਤ ਹੈ।

**੬. ਗੁਰਦੁਆਰਾ ਸਾਹਿਬ ਗੰਜ (ਬਿਹਾਰ): ਬਿ**ਹਾਰ ਦੇ ਇਕ ਪਿੰਡ ਸਾਹਿਬ ਗੰਜ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਤੋਂ ਪਤਾ ਚੱਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਆਪਣੇ ਪਵਿੱਤਰ ਚਰਨ ਪਾਏ ਸਨ। ਪਹਿਲਾਂ ਇੱਥੇ ਇਕ ਝੌਂਪੜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ ਪਰ ਬਾਅਦ ਵਿਚ ਇਕ ਮਾਰਵਾੜੀ ਸ਼ਾਹੂਕਾਰ ਲੱਤੂ ਮੱਲ ਨੇ ਗੁਰਦੁਆਰਾ ਸਾਹਿਬ ਲਈ ਇਕ ਕਮਰਾ ਬਣਵਾ ਦਿੱਤਾ।

## ਜੰਮੂ-ਕਸ਼ਮੀਰ

**੧. ਗੁਰਦੁਆਰਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ (ਜੰਮੂ):** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜੰਮੂ ਦੇ ਚੌਂਕ ਚਬੂਤਰਾ ਦੇ ਮੁਬਾਰਕ ਮੰਡੀ ਕੰਪਲੈਕਸ ਦੇ ਨਜ਼ਦੀਕ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਕਸ਼ਮੀਰ ਦੇ ਰਸਤੇ ਪੰਜਾਬ ਨੂੰ ਵਾਪਸ ਮੁੜਦੇ ਸਮੇਂ ਗੁਰੂ ਜੀ ਇੱਥੇ ਠਹਿਰੇ ਸਨ।

**੨. ਗੁਰਦੁਆਰਾ ਸਾਹਿਬ ਭੱਦਰਵਾਹ:** ਭੱਦਰਵਾਹ ਜੰਮੂ ਦਾ ਇਕ ਇਲਾਕਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਇੱਥੇ ਇਤਿਹਾਸਿਕ ਗੁਰਦੁਆਰਾ

ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਥੇ ਲੋਕਾਂ ਨੂੰ ਇਕ ਅਕਾਲ ਪੁਰਖ ਦੀ ਉਸਤਤ ਕਰਨ ਦਾ ਉਪਦੇਸ਼ ਦਿੱਤਾ ਸੀ।

**੩. ਗੁਰਦੁਆਰਾ ਸਾਹਿਬ ਪਹਿਲਗਾਮ:** ਗੁਰਦੁਆਰਾ ਸਾਹਿਬ ਪਹਿਲਗਾਮ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਅਮਰਨਾਥ ਤੋਂ ਹੋ ਕੇ ਪਹਿਲਗਾਮ ਪੁੱਜੇ ਸਨ।

**੪. ਗੁਰਦੁਆਰਾ ਸਾਹਿਬ ਕਿਸ਼ਤਵਾੜ:** ਕਿਸ਼ਤਵਾੜ ਜੰਮੂ-ਕਸ਼ਮੀਰ ਦੀ ਇਕ ਪ੍ਰਸਿੱਧ ਵਾਦੀ ਹੈ। ਸਿੱਖ ਇਤਿਹਾਸ ਅਨੁਸਾਰ ਸ੍ਰੀ ਗੁਰੂ ਨਾਨਕ ਸਾਹਿਬ ਨੇ ਕਿਸ਼ਤਵਾੜ ਦੀ ਧਰਤੀ ਨੂੰ ਆਪਣੇ ਚਰਨਾਂ ਨਾਲ ਮੁਬਾਰਕ ਕੀਤਾ। ਇੱਥੇ ਗੁਰੂ ਸਾਹਿਬ ਸਿੱਧਾਂ ਦੀ ਬਗੀਚੀ 'ਚ ਠਹਿਰੇ ਅਤੇ ਉਨ੍ਹਾਂ ਨਾਲ ਵਿਚਾਰ-ਚਰਚਾ ਕੀਤੀ।

**੫. ਗੁਰਦੁਆਰਾ ਗੁਰੂ ਨਾਨਕ ਚਰਨ ਅਸਥਾਨ, ਬੇਰਵਾ:** ਗੁਰਦੁਆਰਾ ਗੁਰੂ ਨਾਨਕ ਚਰਨ ਅਸਥਾਨ ਦੱਖਣੀ ਵਾਰਾਂ ਕਸ਼ਮੀਰ ਦੇ ਜ਼ਿਲ੍ਹਾ ਬਡਗਾਮ ਦੇ ਇਕ ਨਗਰ ਬੇਰਵਾ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

**੬. ਗੁਰਦੁਆਰਾ ਨਾਨਕਸਰ (ਮਟਨ ਸਾਹਿਬ):** ਅਨੰਤਨਾਗ ਦੇ ਇਕ ਕਸਬੇ ਮਟਨ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਵੱਲੋਂ ਆਪਣੀ ਤੀਸਰੀ ਉਦਾਸੀ ਸਮੇਂ, ਆਮਦ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਨਾਨਕਸਰ ਸੁਸ਼ੋਭਿਤ ਹੈ, ਜਿਸ ਨੂੰ ਮੱਛ ਭਵਨ ਵੀ ਕਿਹਾ ਜਾਂਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਨੇ ਇੱਥੇ ਪੰਡਤ ਬ੍ਰਹਮ ਦਾਸ ਨਾਲ ਵਿਚਾਰਾਂ ਕਰ ਕੇ ਉਸ ਦਾ ਅਹੰਕਾਰ ਤੋੜਿਆ ਸੀ। ਇੱਥੇ ਹੀ ਗੁਰੂ ਸਾਹਿਬ ਨੇ 'ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ' ਸ਼ਬਦ ਦਾ ਉਚਾਰਨ ਕੀਤਾ ਸੀ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਆਪਣੇ ਪਵਿੱਤਰ ਚਰਨ ਇਸ ਧਰਤੀ 'ਤੇ ਪਾਏ ਹਨ।

**੭. ਗੁਰਦੁਆਰਾ ਨਾਨਕ ਅਸਥਾਨ ਅਨੰਤਨਾਗ:** ਗੁਰਦੁਆਰਾ ਸਾਹਿਬ ਨਾਨਕ ਅਸਥਾਨ ਕਸ਼ਮੀਰ ਦੇ ਇਕ ਇਲਾਕੇ ਅਨੰਤਨਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਟਨ ਸਾਹਿਬ ਤੋਂ ਹੁੰਦੇ ਹੋਏ ਇੱਥੇ ਪਹੁੰਚੇ ਸਨ। ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬ ਇੱਥੇ ਅਨੰਤਨਾਗ ਤੋਂ ਬਾਹਰਵਾਰ ਨਾਗਬਲ ਦੇ ਚਸ਼ਮੇ ਕੋਲ ਠਹਿਰੇ ਸਨ।

**੮. ਗੁਰਦੁਆਰਾ ਗੁਰੂ ਨਾਨਕ ਸਾਹਿਬ ਬੀਜ ਬਿਹਾੜਾ:** ਗੁਰਦੁਆਰਾ ਗੁਰੂ ਨਾਨਕ ਸਾਹਿਬ ਬੀਜ ਬਿਹਾੜਾ ਦੀ ਸ਼ਾਨਦਾਰ ਇਮਾਰਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਵੰਤੀਪੁਰਾ ਜਾਣ ਸਮੇਂ ਬੀਜ ਬਿਹਾੜਾ ਨਾਂ ਨਗਰ ਵਿਖੇ ਠਹਿਰਨ ਦੀ ਪਵਿੱਤਰ ਯਾਦ ਵਿਚ ਦਰਿਆ ਜਿਹਲਮ ਦੇ ਕੰਢੇ 'ਤੇ ਸੁਸ਼ੋਭਿਤ ਹੈ।

**੯. ਗੁਰਦੁਆਰਾ ਗੁਰੂ ਨਾਨਕ ਸਾਹਿਬ ਅਵਾਂਤੀਪੁਰਾ:**ਗੁਰਦੁਆਰਾ ਗੁਰੂ ਨਾਨਕ ਸਾਹਿਬ ਅਵਾਂਤੀਪੁਰਾ ਦੀ ਸ਼ਾਨਦਾਰ ਇਮਾਰਤ ਸ੍ਰੀ ਨਗਰ ਦੇ ਇਕ ਨਗਰ ਅਵਾਂਤੀਪੁਰਾ ਵਿਚ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਅਨੰਤਨਾਗ ਤੋਂ ਸ੍ਰੀ ਨਗਰ ਜਾਣ ਸਮੇਂ ਗੁਰੂ ਨਾਨਕ ਸਾਹਿਬ ਬੀਜ ਬਿਹਾੜਾ ਨਗਰ ਵਿਚ ਰੁਕਣ ਤੋਂ ਬਾਅਦ ਇੱਥੇ ਅਵਾਂਤੀਪੁਰਾ ਵਿਚ ਠਹਿਰੇ ਸਨ।

**੧੦. ਗੁਰਦੁਆਰਾ ਗੁਰੂ ਨਾਨਕ ਸਾਹਿਬ ਹਰੀ ਪਰਬਤ:** ਗੁਰਦੁਆਰਾ ਗੁਰੂ ਨਾਨਕ ਸਾਹਿਬ ਹਰੀ ਪਰਬਤ ਸ੍ਰੀ ਨਗਰ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਆਪਣੀ ਪ੍ਰਚਾਰ-ਫੇਰੀ ਦੌਰਾਨ ਜਦੋਂ ਸ੍ਰੀ ਨਗਰ ਪਹੁੰਚੇ ਤਾਂ ਉਹ ਇੱਥੋਂ ਦੇ ਇਕ ਕਿਲ੍ਹੇ ਹਰੀ ਪਰਬਤ ਅੰਦਰ ਬਿਰਾਜੇ ਸਨ। ਕਿਲ੍ਹੇ ਹਰੀ ਪਰਬਤ ਦੇ ਬਾਹਰ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਤਿਹਾਸਿਕ ਅਸਥਾਨ ਵੀ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਇਸ ਅਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਵੀ ਆਪਣੇ ਪਵਿੱਤਰ ਚਰਨ ਪਾਏ ਹਨ।

**੧੧. ਗੁਰਦੁਆਰਾ ਚਰਨ ਕੰਵਲ ਸਾਹਿਬ ਕਾਰਗਿਲ :** ਗੁਰਦੁਆਰਾ ਚਰਨ ਕੰਵਲ ਸਾਹਿਬ ਕਾਰਗਿਲ ਵਿਖੇ ਸਰਯੂ ਨਦੀ ਦੇ ਕਿਨਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਲੇਹ ਤੋਂ ਕਸ਼ਮੀਰ ਦੇ ਰਸਤੇ ਪੰਜਾਬ ਵਾਪਸ ਜਾਂਦੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਰਸਤੇ ਵਿਚ ਇੱਥੇ ਠਹਿਰੇ ਸਨ। ਗੁਰਦੁਆਰਾ ਸਾਹਿਬ ਦੀ ਦੇਖ-ਰੇਖ ਭਾਰਤੀ ਫੌਜੀ ਕਰਦੇ ਹਨ।

**੧੨. ਗੁਰਦੁਆਰਾ ਪੱਥਰ ਸਾਹਿਬ :** ਗੁਰਦੁਆਰਾ ਪੱਥਰ ਸਾਹਿਬ ਲੇਹ-ਕਾਰਗਿਲ ਮਾਰਗ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਅੰਦਰ ਗੁਰੂ ਨਾਨਕ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਪੱਥਰ ਅੱਜ ਵੀ ਮੌਜੂਦ ਹੈ। ਗੁਰਦੁਆਰਾ ਸਾਹਿਬ ਦੀ ਦੇਖ-ਭਾਲ ਲਦਾਖ ਦੇ ਫੌਜੀ ਕਰਦੇ ਹਨ।

**੧੩. ਗੁਰਦੁਆਰਾ ਸਾਹਿਬ ਸਿੰਘ ਸਭਾ ਲੇਹ :** ਗੁਰਦੁਆਰਾ ਸਾਹਿਬ ਸਿੰਘ ਸਭਾ ਲੇਹ ਦੇ ਮੁੱਖ ਬਜ਼ਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੇ ਨਜ਼ਦੀਕ ਹੀ ਮੁੱਖ ਬਜ਼ਾਰ ਵਿਚ ਮਸਜਿਦ ਦੇ ਪਿੱਛੇ ਗੁਰੂ ਨਾਨਕ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਦਾਤਣ ਦਾ ਦਰੱਖਤ ਅੱਜ ਵੀ ਮੌਜੂਦ ਹੈ। ਉਪਰੋਕਤ ਗੁਰਦੁਆਰਾ ਸਾਹਿਬ ਨੂੰ ਧਰਮਸ਼ਾਲਾ ਗੁਰੂ ਨਾਨਕ ਦੇਵ (ਲੇਹ) ਕਰਕੇ ਵੀ ਜਾਣਿਆ ਜਾਂਦਾ ਹੈ।

■

***ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ-੧੯***

# ਸੰਤ ਚੰਨਣ ਸਿੰਘ ਜੀ

*-ਸ. ਰੂਪ ਸਿੰਘ**

ਸ੍ਰੀਮਾਨ ਪੰਥ-ਰਤਨ ਮਾਸਟਰ ਤਾਰਾ ਸਿੰਘ ਜੀ ਤੋਂ ਬਾਅਦ ਗੁਰੂ-ਪੰਥ ਦੀ ਪ੍ਰਤੀਨਿਧ ਸੰਸਥਾ, ਸ਼੍ਰੋਮਣੀ ਗੁ: ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਦੇ ਸਤਿਕਾਰਤ ਅਹੁਦੇ 'ਤੇ ਨਿਰੰਤਰ ਦਸ ਸਾਲ ਬਿਰਾਜਮਾਨ ਹੋਣ ਵਾਲੀ ਧੜੱਲੇਦਾਰ, ਦਰਸ਼ਨੀ ਸਿੱਖ ਸ਼ਖ਼ਸੀਅਤ, ਸੰਤ ਚੰਨਣ ਸਿੰਘ ਜੀ ਦਾ ਜਨਮ ੧੯੦੭ ਈ: 'ਚ ਸ. ਤਰਲੋਕ ਸਿੰਘ ਜੀ ਤੇ ਮਾਤਾ ਪ੍ਰੇਮ ਕੌਰ ਦੇ ਘਰ, ਮੁੱਲਾਂਪੁਰ ਜ਼ਿਲ੍ਹਾ ਲੁਧਿਆਣਾ 'ਚ ਹੋਇਆ। ਇਨ੍ਹਾਂ ਦੇ ਮਾਤਾ-ਪਿਤਾ ਗੁਰੂ-ਘਰ 'ਚ ਸ਼ਰਧਾ-ਸਤਿਕਾਰ ਰੱਖਣ ਵਾਲੇ ਸ਼ਰਧਾਲੂ ਸਿੱਖ ਸਨ। ਸੰਤ ਚੰਨਣ ਸਿੰਘ ਜੀ ਹੋਰੀਂ ਦੋ ਭਾਈ ਤੇ ਚਾਰ ਭੈਣਾਂ ਸਨ। ਧਾਰਮਿਕ ਸਿੱਖਿਆ ਤੇ ਅੱਖਰ-ਗਿਆਨ ਇਨ੍ਹਾਂ ਨੇ ਪਿੰਡ 'ਚ ਨਿਰਮਲੇ ਸੰਤਾਂ ਦੇ ਡੇਰੇ ਤੋਂ ਪ੍ਰਾਪਤ ਕੀਤਾ। ਅਕਾਲੀ ਲਹਿਰ ਸਮੇਂ ਜੈਤੋ ਦੇ ਮੋਰਚੇ 'ਚ ਸ਼ਾਮਲ ਹੋ ਰਹੇ ਸ਼ਹੀਦੀ ਜਥੇ ਦੀ ਸੰਤ ਚੰਨਣ ਸਿੰਘ ਜੀ ਤੇ ਸੰਗੀ-ਸਾਥੀਆਂ ਨੇ ਖ਼ੂਬ ਟਹਿਲ-ਸੇਵਾ ਕੀਤੀ। ਸੰਤ ਚੰਨਣ ਸਿੰਘ ਜੀ ਨੂੰ ੧੯੨੮ ਈ: 'ਚ ਇਨ੍ਹਾਂ ਦੀ ਭੈਣ ਦੇ ਪਤੀ ਦੀ ਮੌਤ ਹੋ ਜਾਣ ਕਾਰਨ ਮੁੱਲਾਂਪੁਰ ਛੱਡ ਕੇ ਚੱਕ ਨੰ: ੧੮-ਗ਼, ਜ਼ਿਲ੍ਹਾ ਗੰਗਾਨਗਰ ਆਉਣਾ ਪਿਆ।ਆਪਣੀ ਭੈਣ ਦੇ ਬੱਚਿਆਂ ਦੀ ਦੇਖ-ਭਾਲ ਤੇ ਸਹਾਇਤਾ ਵਾਸਤੇ ਆਪ ਜੀ ਨਿਰੰਤਰ ਚਾਰ ਸਾਲ ਉੱਥੇ ਰਹੇ।੧੯੩੨ ਈ: 'ਚ ਸੰਤ ਚੰਨਣ ਸਿੰਘ ਜੀ ਭਾਰਤੀ ਫੌਜ 'ਚ ਭਰਤੀ ਹੋ ਗਏ। ਇਨ੍ਹਾਂ ਨੂੰ ਆਪਣੀ ਰੈਜ਼ਮੈਂਟ ਨਾਲ ਕਲਕੱਤੇ ਜਾਣਾ ਪਿਆ, ਜਿੱਥੇ ਉਹ ਸਖ਼ਤ ਬੀਮਾਰ ਹੋ ਗਏ ਅਤੇ ਕੁਝ ਮਹੀਨੇ ਹਸਪਤਾਲ 'ਚ ਰਹਿਣਾ ਪਿਆ। ਇਸ ਬੀਮਾਰੀ ਕਾਰਨ ਇਨ੍ਹਾਂ ਨੂੰ ਆਰਮੀ ਦੀ ਸੇਵਾ ਤਿਆਗਣੀ ਪਈ। ਸੈਨਿਕ ਸੇਵਾ ਤਿਆਗ ਕੇ ਇਹ ਆਪਣੇ ਪਿੰਡ ਮੁੱਲਾਂਪੁਰ ਆ ਗਏ, ਜਿੱਥੋਂ ਇਹ ਫਿਰ ਆਪਣੀ ਭੈਣ ਦੇ ਘਰ ਪਹੁੰਚ ਗਏ।ਗੰਗਾਨਗਰ ਦੇ ਹੀ ਸੈਂਟਰਲ ਗੁਰਦੁਆਰੇ 'ਚ ਇਨ੍ਹਾਂ ਦਾ ਮਿਲਾਪ ਸੰਤ ਫ਼ਤਹਿ ਸਿੰਘ ਜੀ ਨਾਲ ਹੋਇਆ।ਇਹ ਐਸਾ ਮਿਲਾਪ ਸੀ ਜੋ ਆਖ਼ਰੀ ਸਾਹਾਂ ਤੀਕ ਨਿਭ ਗਿਆ। ਸੰਤ ਚੰਨਣ ਸਿੰਘ ਜੀ ਨੇ ਸੰਤ ਫ਼ਤਹਿ ਸਿੰਘ ਜੀ ਦੀ ਸੰਗਤ ਦਾ ਰਸ ਮਾਨਣ ਵਾਸਤੇ ਘਰ-ਬਾਰ ਤਿਆਗ ਦਿੱਤਾ।ਇਸ ਸਮੇਂ ਇਨ੍ਹਾਂ ਨੇ ਗੁਰਮਤਿ ਸਾਹਿਤ ਦਾ ਖ਼ੂਬ ਅਧਿਐਨ ਕੀਤਾ। ਸੰਤ ਫਤਹਿ ਸਿੰਘ ਜੀ ਦਾ ਜੀਵਨ-ਮਿਸ਼ਨ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਤੇ ਵਿੱਦਿਆ ਦਾ ਫੈਲਾਅ ਕਰਨਾ ਸੀ। ਸੰਤ ਫਤਹਿ ਸਿੰਘ ਜੀ ਪਾਸੋਂ ਹੀ ਇਨ੍ਹਾਂ ਕੀਰਤਨ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਭਾਰਤ ਭਰ ਦੇ ਗੁਰਦੁਆਰਿਆਂ 'ਚ ਧਰਮ ਪ੍ਰਚਾਰ ਲਈ ਪ੍ਰਚਾਰ-ਦੌਰੇ ਕੀਤੇ। ਸੰਤ ਫਤਹਿ ਸਿੰਘ ਜੀ ਨੂੰ ਇਕ ਐਸਾ ਸੰਗੀ-ਸਾਥੀ ਮਿਲ ਗਿਆ ਜਿਸ 'ਤੇ ਪੂਰਨ ਭਰੋਸਾ,

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਵਿਸ਼ਵਾਸ ਤੇ ਮਾਣ ਕੀਤਾ ਜਾ ਸਕਦਾ ਸੀ। ਸੰਤ ਚੰਨਣ ਸਿੰਘ ਜੀ ਉਮਰ 'ਚ ਸੰਤ ਫਤਹਿ ਸਿੰਘ ਜੀ ਨਾਲੋਂ ਚਾਰ ਸਾਲ ਵੱਡੇ ਸਨ ਪਰ ਇਹ ਹਮੇਸ਼ਾਂ ਹੀ ਸੰਤ ਫਤਹਿ ਸਿੰਘ ਜੀ ਦਾ ਬਜ਼ੁਰਗਾਂ ਵਾਲਾ ਮਾਣ-ਸਤਿਕਾਰ ਕਰਦੇ ਸਨ। ਅਸਲ ਵਿਚ ਸੰਤ ਚੰਨਣ ਸਿੰਘ ਤੇ ਸੰਤ ਫਤਹਿ ਸਿੰਘ ਜੀ ਇਕ ਹੀ ਸਿੱਕੇ ਦੇ ਦੋ ਪਹਿਲੂ ਸਨ।

ਸ਼੍ਰੋਮਣੀ ਅਕਾਲੀ ਦਲ ਨੇ ੧੯੪੯ ਈ: 'ਚ ਪੈਪਸੂ ਸਰਕਾਰ ਦੇ ਵਿਰੋਧ ਵਿਚ ਮੋਰਚਾ ਲਗਾਇਆ ਤਾਂ ਸੰਤ ਚੰਨਣ ਸਿੰਘ ਜੀ ਨੇ ਆਪਣੇ ੨੦ ਸੰਗੀ-ਸਾਥੀਆਂ ਸਮੇਤ ਗ੍ਰਿਫ਼ਤਾਰੀ ਦਿੱਤੀ ਤੇ ਅੱਠ ਮਹੀਨੇ ਜੇਲ੍ਹ ਕੱਟੀ। ਜੇਲ੍ਹ ਤੋਂ ਰਿਹਾਅ ਹੋਣ ਉਪਰੰਤ ਸੰਤ ਜੀ ਨੇ ਦੂਸਰੇ ਜਥੇ ਸਮੇਤ ਲੁਧਿਆਣਾ ਤੋਂ ਗ੍ਰਿਫ਼ਤਾਰੀ ਦਿੱਤੀ ਤੇ ਮੋਰਚਾ ਸਫ਼ਲ ਹੋਣ 'ਤੇ ਹੀ ਰਿਹਾਅ ਹੋਏ। ਇਨ੍ਹਾਂ ਦੀਆਂ ਧਾਰਮਿਕ, ਸਮਾਜਿਕ ਗਤੀਵਿਧੀਆਂ ਨੂੰ ਸਨਮੁਖ ਰੱਖਦਿਆਂ,ਆਪ ਨੂੰ ਸ਼੍ਰੋਮਣੀ ਅਕਾਲੀ ਦਲ, ਜ਼ਿਲ੍ਹਾ ਗੰਗਾਨਗਰ ਦੇ ਜ਼ਿਲ੍ਹਾ ਜਥੇਦਾਰ ਦੀ ਸੇਵਾ ੧੯੫੦ ਈ: 'ਚ ਸੌਂਪੀ ਗਈ ਅਤੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਗੰਗਾਨਗਰ ਦੇ ਮੁੱਖ ਪ੍ਰਬੰਧਕ ਨਿਯੁਕਤ ਕੀਤਾ ਗਿਆ। ਸੰਤ ਚੰਨਣ ਸਿੰਘ ਜੀ ਨੇ ਇਹ ਦੋਵੇਂ ਜ਼ਿੰਮੇਵਾਰੀਆਂ ੧੯੬੨ ਈ: ਤੀਕ ਤਨ-ਮਨ ਤੋਂ ਨਿਰੰਤਰ ਨਿਭਾਈਆਂ। ਇਨ੍ਹਾਂ ਜ਼ਿੰਮੇਵਾਰੀਆਂ ਤੋਂ ਤਦ ਹੀ ਮੁਕਤ ਹੋਏ ਜਦ ਇਨ੍ਹਾਂ ਨੂੰ ਗੁਰੂ-ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਦੇ ਅਹੁਦੇ 'ਤੇ ਬਿਰਾਜਮਾਨ ਹੋਣ ਦਾ ਸੁਭਾਗ ਪ੍ਰਾਪਤ ਹੋਇਆ।

ਸ਼੍ਰੋਮਣੀ ਅਕਾਲੀ ਦਲ ਦੇ ਲੰਮਾ ਸਮਾਂ ਕਾਰਜਕਾਰੀ ਦੇ ਮੈਂਬਰ ਰਹਿਣ ਉਪਰੰਤ ਸੰਤ ਚੰਨਣ ਸਿੰਘ ਜੀ ੧੯੫੮-੬੦ ਈ:'ਚ ਸ਼੍ਰੋਮਣੀ ਅਕਾਲੀ ਦਲ ਦੇ ਮੀਤ ਪ੍ਰਧਾਨ ਵੀ ਰਹੇ। ਪੰਜਾਬੀ ਸੂਬੇ ਦੇ ਮੋਰਚੇ ਸਮੇਂ ਵੀ ਸੰਤ ਚੰਨਣ ਸਿੰਘ ਜੀ ਨੇ ਮੋਹਰੀ ਰੋਲ ਅਦਾ ਕੀਤਾ। ੭ ਮਾਰਚ, ੧੯੬੦ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਾਲਾਨਾ ਜਨਰਲ ਸਮਾਗਮ ਸਮੇਂ ਸੰਤ ਚੰਨਣ ਸਿੰਘ ਜੀ ਗੰਗਾਨਗਰ ਤੋਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਮੈਂਬਰ ਨਾਮਜ਼ਦ ਹੋਏ। ਇਸ ਦਿਨ ਹੀ ਸੰਤ ਫ਼ਤਹਿ ਸਿੰਘ ਜੀ ਗੰਗਾਨਗਰ ਤੋਂ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਦੇ ਮੈਂਬਰ ਨਾਮਜ਼ਦ ਕੀਤੇ ਗਏ। ਸ਼੍ਰੋਮਣੀ ਅਕਾਲੀ ਦਲ ੧੯੬੨ ਈ: ਵਿਚ ਦੋ ਧੜਿਆਂ 'ਚ ਵੰਡਿਆ ਗਿਆ। ਇਕ ਧੜੇ ਦੀ ਨੁਮਾਇੰਦਗੀ ਮਾਸਟਰ ਤਾਰਾ ਸਿੰਘ ਜੀ ਕਰਦੇ ਸਨ ਤੇ ਦੂਸਰੇ ਧੜੇ ਦੀ ਅਗਵਾਈ ਸੰਤ ਫ਼ਤਹਿ ਸਿੰਘ ਜੀ ਕਰਦੇ ਸਨ। ੨ ਅਕਤੂਬਰ, ੧੯੬੨ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਜਨਰਲ ਸਮਾਗਮ ਸਮੇਂ ਸ. ਕ੍ਰਿਪਾਲ ਸਿੰਘ ਚੱਕ ਸ਼ੇਰੇਵਾਲਾ ਦੇ ਵਿਰੁੱਧ ਬੇ-ਪ੍ਰਤੀਤੀ ਦਾ ਮਤਾ ਪੇਸ਼ ਹੋਣ 'ਤੇ ਬਹੁ-ਸੰਮਤੀ ਨਾਲ ਪ੍ਰਵਾਨ ਹੋ ਗਿਆ। ਜਥੇਬੰਦਕ ਚੇਤਨਾ, ਸੇਵਾ-ਸਿਮਰਨ, ਸਿੱਖੀ ਸਿਦਕ ਭਰੋਸਾ ਤੇ ਸਿੱਖ-ਸੰਗਰਾਮ ਵਾਸਤੇ ਧੜੱਲੇਦਾਰ ਸਿੱਖ ਆਗੂ, ਸੰਤ ਚੰਨਣ ਸਿੰਘ ਜੀ ਦਾ ਨਾਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਦੇ ਅਹੁਦੇ ਵਾਸਤੇ ਸੰਤ ਧੜੇ ਵੱਲੋਂ ਪੇਸ਼ ਕੀਤਾ ਗਿਆ ਜੋ ਬਹੁ-ਸੰਮਤੀ ਨਾਲ ਪ੍ਰਵਾਨ ਕੀਤਾ ਗਿਆ। ਇਸ ਤਰ੍ਹਾਂ ਸੰਤ ਚੰਨਣ ਸਿੰਘ ਜੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸ਼੍ਰੋਮਣੀ

ਅਹੁਦੇ, ਪ੍ਰਧਾਨ ਦੀ ਕੁਰਸੀ 'ਤੇ ਬਿਰਾਜਮਾਨ ਹੋਏ।ਅੰਤ੍ਰਿੰਗ ਕਮੇਟੀ ਦੀ ਚੋਣ ਉਪਰੰਤ ਸ਼ਾਮ ੬-੩੦ ਵਜੇ ਦੋਬਾਰਾ ਜਨਰਲ ਇਕੱਤਰਤਾ ਸੰਤ ਚੰਨਣ ਸਿੰਘ ਜੀ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਪ੍ਰਧਾਨਗੀ 'ਚ ਹੋਈ, ਜਿਸ ਵਿਚ ੧੪੧ ਮੈਂਬਰ ਹਾਜ਼ਰ ਸਨ। ੩ ਅਕਤੂਬਰ, ੧੯੬੨ ਨੂੰ ਤੀਸਰੀ ਵਾਰ ਜਨਰਲ ਇਕੱਤਰਤਾ ਬੁਲਾਈ ਗਈ, ਜਿਸ ਵਿਚ ਜ਼ਰੂਰੀ ਵਿਚਾਰਾਂ ਉਪਰੰਤ, ਸਿੱਖ ਇਤਿਹਾਸ ਰੀਸਰਚ ਬੋਰਡ ਦੇ ਨਿਯਮ-ਉਪਨਿਯਮ ਉਲੀਕੇ ਗਏ ਅਤੇ ੫ ਸਾਲ ਵਾਸਤੇ ਸ੍ਰੀ ਨਨਕਾਣਾ ਸਾਹਿਬ ਐਜੂਕੇਸ਼ਨ ਟ੍ਰਸਟ, ਲੁਧਿਆਣਾ ਦੇ ਨਵੇਂ ਟ੍ਰਸਟੀ ਚੁਣੇ ਗਏ।

ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਜਨਰਲ ਸਮਾਗਮ ੩ ਮਾਰਚ, ੧੯੬੩ ਨੂੰ ਸੰਤ ਚੰਨਣ ਸਿੰਘ ਜੀ ਦੀ ਪ੍ਰਧਾਨਗੀ 'ਚ ਹੋਇਆ, ਜਿਸ ਵਿਚ ਸਾਲ ੧੯੬੩-੬੪ ਦਾ ਬਜਟ ਪਾਸ ਕੀਤਾ ਗਿਆ। ਇਸ ਸਮੇਂ ਹੀ ਭਾਰਤ ਦੇ ਸਾਬਕਾ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਦਾ ਮਤਾ ਕੀਤਾ ਗਿਆ। ੧੮ ਜੂਨ, ੧੯੬੩ ਨੂੰ ਜਨਰਲ ਸਮਾਗਮ ਸਮੇਂ ਮਾਸਟਰ ਤਾਰਾ ਸਿੰਘ ਧੜੇ ਵੱਲੋਂ ਸੰਤ ਚੰਨਣ ਸਿੰਘ ਜੀ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਵਿਰੁੱਧ ਬੇ-ਪ੍ਰਤੀਤੀ ਦਾ ਮਤਾ ਪੇਸ਼ ਕੀਤਾ ਗਿਆ, ਜੋ ੧੯ ਵੋਟਾਂ ਦੇ ਫ਼ਰਕ ਨਾਲ ਰੱਦ ਹੋ ਗਿਆ। ੨੮ ਨਵੰਬਰ, ੧੯੬੩ ਨੂੰ ਸਾਲਾਨਾ ਜਨਰਲ ਇਜਲਾਸ ਸੰਤ ਚੰਨਣ ਸਿੰਘ ਜੀ ਦੀ ਪ੍ਰਧਾਨਗੀ 'ਚ ਹੋਇਆ, ਜਿਸ ਵਿਚ ੧੪੦ ਮੈਂਬਰ ਹਾਜ਼ਰ ਸਨ। ਸਭ ਤੋਂ ਪਹਿਲਾਂ ਪੰਥ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਤੇ ਡਾ. ਕਿਚਲੂ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਦੇ ਮਤੇ ਪਾਸ ਕੀਤੇ ਗਏ। ਪ੍ਰਧਾਨਗੀ ਦੀ ਚੋਣ ਸਮੇਂ ਸੰਤ ਚੰਨਣ ਸਿੰਘ ਜੀ ਫਿਰ ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਚੁਣੇ ਗਏ। ਪਹਿਲੀ ਜਨਵਰੀ, ੧੯੬੪ ਨੂੰ ਪ੍ਰਧਾਨ ਤੇ ਅੰਤ੍ਰਿੰਗ ਕਮੇਟੀ ਵਿਰੁੱਧ ਫਿਰ ਬੇ-ਪ੍ਰਤੀਤੀ ਦਾ ਮਤਾ ਪੇਸ਼ ਕੀਤਾ ਗਿਆ। ਵੋਟਾਂ ਦੀ ਗਿਣਤੀ ਸਮੇਂ ਅਹੁਦੇਦਾਰਾਂ ਤੇ ਅੰਤ੍ਰਿੰਗ ਕਮੇਟੀ 'ਤੇ ਵਿਸ਼ਵਾਸ ਦਾ ਮਤਾ ਹਾਸਲ ਕਰ ਲਿਆ। ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਸਾਲਾਨਾ ਚੋਣਾਂ ੧੮ ਅਕਤੂਬਰ, ੧੯੬੪, ੧੩ ਮਾਰਚ ੧੯੬੫, ੧੮ ਨਵੰਬਰ ੧੯੬੬, ੧੭ ਨਵੰਬਰ ੧੯੬੭, ੨੭ ਅਕਤੂਬਰ ੧੯੬੮, ੨੯ ਨਵੰਬਰ ੧੯੬੯, ੨੬ ਨਵੰਬਰ ੧੯੭੦, ੧੦ ਅਕਤੂਬਰ ੧੯੭੧ ਅਤੇ ੨੩ ਅਕਤੂਬਰ ੧੯੭੨ 'ਚ ਗੁਰੂ-ਪੰਥ ਦੀ ਪ੍ਰਤੀਨਿਧ ਸ਼੍ਰੋਮਣੀ ਸਿੱਖ ਸੰਸਥਾ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਦੇ ਅਹੁਦੇ 'ਤੇ ਲਗਾਤਾਰ ਬਿਰਾਜਮਾਨ ਹੋਣ ਦਾ ਮਾਣ-ਸਤਿਕਾਰ ਹਾਸਲ ਹੋਇਆ। ਹੈਰਾਨੀ ਹੈ ਕਿ ਸੰਤ ਚੰਨਣ ਸਿੰਘ ਜੀ ਨੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਇਕ ਵੀ ਜਨਰਲ ਚੋਣ ਨਹੀਂ ਲੜੀ ਤੇ ਨਿਰੰਤਰ ਨਾਮਜ਼ਦ ਮੈਂਬਰ ਵਜੋਂ ਕਾਰਜਸ਼ੀਲ ਰਹੇ! ਸੰਤ ਚੰਨਣ ਸਿੰਘ ਜੀ ਦੀ ਜਥੇਬੰਦਕ ਸੂਝ-ਸ਼ਕਤੀ ਤੇ ਪ੍ਰਬੰਧਕ ਦੇ ਰੂਪ ਵਿਚ ਯੋਗਤਾ ਸਿੱਖਰਾਂ ਦੀ ਸੀ। ਆਪ ਜੀ ਦੀ ਯਾਦਦਾਸ਼ਤ ਵੀ ਕਮਾਲ ਦੀ ਸੀ। ਕਿਹਾ ਜਾਂਦਾ ਹੈ ਕਿ ਇਨ੍ਹਾਂ ਨੂੰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਧਿਕਾਰੀਆਂ, ਕਰਮਚਾਰੀਆਂ ਤੇ ਅਕਾਲੀ ਦਲ ਦੇ ਵਰਕਰਾਂ ਤੀਕ ਨਾਮ ਜ਼ੁਬਾਨੀ

ਯਾਦ ਸਨ। ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਸੰਤ ਜੀ ਆਪਣਾ ਪਰਵਾਰ ਸਮਝਦੇ ਸਨ ਤੇ ਮੁਲਾਜ਼ਮਾਂ ਨਾਲ ਵੀ ਇਨ੍ਹਾਂ ਦੀ ਸਾਂਝ, ਮੁਹੱਬਤ ਤੇ ਪਿਆਰ ਓੜਕਾਂ ਦਾ ਸੀ।

ਇਨ੍ਹਾਂ ਦੇ ਲੰਮੇ ਕਾਰਜਕਾਲ ਸਮੇਂ ਹੋਏ ਕਾਰਜਾਂ ਨੂੰ ਅਸੀਂ ਕੇਵਲ ਸੰਕੇਤਕ ਤੇ ਸੰਖੇਪ ਰੂਪ 'ਚ ਹੀ ਰੂਪਮਾਨ ਕਰ ਸਕਦੇ ਹਾਂ। ਤੰਬਾਕੂ ਤੇ ਸਿਗਰਟਨੋਸ਼ੀ ਦੀ ਮਨਾਹੀ, ਭਾਰਤ ਸਰਕਾਰ ਨੂੰ ਸਿੱਖ ਜਜ਼ਬਾਤਾਂ ਦੀ ਕਦਰ ਕਰਨ, ਗੁ:ਪਾਉਂਟਾ ਸਾਹਿਬ ਦੇ ਸਾਕੇ ਬਾਰੇ ਹਮਦਰਦੀ, ਮਾਤਾ ਗੁਜਰੀ ਕਾਲਜ, ਫਤਿਹਗੜ੍ਹ ਸਾਹਿਬ ਦਾ ਪ੍ਰਬੰਧ, ਜਸਟਿਸ ਹਰਨਾਮ ਸਿੰਘ ਦੇ ਅਕਾਲ ਚਲਾਣੇ 'ਤੇ ਅਫ਼ਸੋਸ, ਦੁਰਾਹੇ ਤੇ ਲੁਧਿਆਣੇ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ, ਪੰਜਾਬੀ ਸੂਬਾ ਕਾਇਮ ਕਰਨ ਬਾਰੇ ਮਤਾ, ਸਿੱਖਾਂ ਲਈ 'ਸ੍ਰੀ' ਦੀ ਥਾਂ 'ਸਰਦਾਰ' ਪਦਵੀ ਦੀ ਪ੍ਰੋੜ੍ਹਤਾ, ਗੁਰਪੁਰਬਾਂ ਦੀਆਂ ਛੁੱਟੀਆਂ, ਪੰਜਾਬੀ ਬੋਲੀ ਨੂੰ ਅਦਾਲਤੀ ਜ਼ੁਬਾਨ ਬਣਾਉਣ, ਫ਼ੌਜ 'ਚ ਸਿੱਖ ਰਹਿਤ ਮਰਯਾਦਾ ਕਾਇਮ ਰੱਖਣ, ਪਾਕਿਸਤਾਨ ਦੇ ਗੁਰਦੁਆਰਿਆਂ, ਪ੍ਰਸਿੱਧ ਇਤਿਹਾਸਿਕ ਯਾਦਗਾਰਾਂ ਕਾਇਮ ਕਰਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਮੈਂਬਰਾਂ ਦੇ ਸਟੇਟਸ ਬਾਰੇ, ਪ੍ਰਧਾਨ ਮੰਤਰੀ ਸ਼੍ਰੀ ਲਾਲ ਬਹਾਦਰ ਸ਼ਾਸ਼ਤਰੀ ਦੇ ਅਕਾਲ ਚਲਾਣੇ 'ਤੇ ਅਫ਼ਸੋਸ, ਪੰਜਾਬੀ ਸੂਬਾ ਅੰਦੋਲਨ ਦੇ ਮੋਢੀਆਂ ਬਾਰੇ ਕਾਂਗਰਸ ਵਰਕਿੰਗ ਕਮੇਟੀ ਦੇ ਫ਼ੈਸਲੇ ਦੀ ਸ਼ਲਾਘਾ, ਸਿੱਖ ਫ਼ੌਜੀਆਂ ਦੀ ਬਹਾਦਰੀ ਦੀ ਪ੍ਰਸੰਸਾ, ਧਾਰਮਿਕ ਸਥਾਨਾਂ ਦੀਆਂ ਜਾਇਦਾਦਾਂ ਬਾਰੇ ਕਾਨੂੰਨੀ ਛੋਟ ਦੀ ਮੰਗ, ਧਾਰਮਿਕ ਸਥਾਨਾਂ ਦੀਆਂ ਜ਼ਮੀਨਾਂ ਲਈ ਮੁਜ਼ਾਰਾ ਐਕਟ ਤੋਂ ਛੋਟ, ਸ੍ਰੀ ਦਸਮੇਸ਼ ਜੀ ਦੇ ਵਿਲਾਇਤੋਂ ਆਏ ਪਵਿੱਤਰ ਸ਼ਸਤਰਾਂ, ਸਿੱਖ ਐਜੂਕੇਸ਼ਨ ਸੁਸਾਇਟੀ ਦੇ ਮੈਂਬਰਾਂ ਦੀ ਨਿਯੁਕਤੀ, ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਮਨਾਉਣ ਦੇ ਅਧਿਕਾਰ, ਚੰਡੀਗੜ੍ਹ ਵਿਖੇ ਗੁਰੂ ਗੋਬਿੰਦ ਸਿੰਘ ਨਿਵਾਸ ਬਣਾਉਣ ਦੀ ਲੋੜ, ਗੁਰਦੁਆਰਾ ਦਮਦਮਾ ਸਾਹਿਬ ਨੂੰ ਤਖ਼ਤ ਕਰਾਰ ਦੇਣ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲਿਆਂ ਪੁਰ ਤਸਵੀਰਾਂ ਨਾ ਛਾਪਣ, ਟਿਕਟਾਂ ਉੱਤੇ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਨਾ ਛਾਪਣ, ਪੰਜਾਬੀ ਸੂਬਾ ਹਕੂਮਤ ਦਾ ਸਵਾਗਤ, ਸ੍ਰੀ ਦਸਮੇਸ਼ ਜੀ ਦੇ ਤਿੰਨ ਸੌ ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਕੈਦੀਆਂ ਨੂੰ ਛੋਟ, ਗੁਰਦੁਆਰਾ ਐਕਟ ਵਿਚ ਤਰਮੀਮਾਂ ਕਰਨ, ਸਿੱਖ ਰਾਜ ਦੇ ਸਮੇਂ ਦੀਆਂ ਸ਼ਹੀਦੀ ਯਾਦਗਾਰਾਂ, ਨਾਨਕ ਸਾਗਰ ਡੈਮ ਦੇ ਕਿਸਾਨਾਂ ਪ੍ਰਤੀ ਹਮਦਰਦੀ, ਮਾਸਟਰ ਤਾਰਾ ਸਿੰਘ ਦੇ ਅਕਾਲ ਚਲਾਣੇ 'ਤੇ ਅਫ਼ਸੋਸ, ਪੰਜਾਬੀ ਬੋਲੀ ਨੂੰ ਭਾਰਤ ਦੇ ਦੂਜਿਆਂ ਸੂਬਿਆਂ 'ਚ ਰਾਜ-ਭਾਸ਼ਾ ਦਾ ਦਰਜਾ ਦੇਣਾ, ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਵਿਖੇ ਸਿੱਖ ਮਰਯਾਦਾ ਕਾਇਮ ਰੱਖਣ, ਬਰਤਾਨਵੀ ਸਰਕਾਰ ਵੱਲੋਂ ਸਿੱਖਾਂ ਦੀ ਦਸਤਾਰ 'ਤੇ ਲਾਈ ਪਾਬੰਦੀ, ਭਾਖੜਾ ਡੈਮ, ਚੰਡੀਗੜ੍ਹ ਤੇ ਪੰਜਾਬੀ ਬੋਲਦੇ ਇਲਾਕੇ ਵਾਪਸ ਲੈਣ, ਪੰਜਾਬ ਤੋਂ ਬਾਹਰ ਸਿੱਖਾਂ ਪੁਰ ਹੋ ਰਹੀਆਂ ਵਧੀਕੀਆਂ ਦੂਰ ਕਰਾਉਣ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਨਨਕਾਣਾ ਸਾਹਿਬ ਦੇ ਖੁੱਲ੍ਹੇ ਦਰਸ਼ਨ ਤੇ ਕੈਦੀਆਂ ਦੀਆਂ ਸਜ਼ਾਵਾਂ ਦੀ ਮੁਆਫ਼ੀ, ਕਸ਼ਮੀਰ ਗੁਰਦੁਆਰਾ ਪ੍ਰਬੰਧ, ਸ. ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹੀਦੀ 'ਤੇ ਹਮਦਰਦੀ ਦਾ

ਮਤਾ, ਤਹਿਸੀਲ ਫਾਜ਼ਿਲਕਾ ਹਰਿਆਣੇ ਨੂੰ ਦੇਣ ਦੇ ਵਿਰੁੱਧ, ਢਾਕਾ (ਪਾਕਿਸਤਾਨ) ਦੇ ਸਮੁੰਦਰੀ ਹੜ੍ਹ-ਪੀੜਤਾਂ ਦੀ ਸਹਾਇਤਾ, ਆਦਮ-ਗਿਣਤੀ ਸਮੇਂ ਮਾਂ-ਬੋਲੀ ਪੰਜਾਬੀ ਲਿਖਾਉਣ ਦੀ ਅਪੀਲ, ਹਰਿਆਣਾ ਗੁਰਦੁਆਰਾ ਬੋਰਡ ਬਣਾਉਣ ਵਿਰੁੱਧ ਮੁੱਖ ਮੰਤਰੀ ਬੰਸੀ ਲਾਲ ਨੂੰ ਤਾੜਨਾ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਮੈਂਬਰਾਂ ਦੇ ਅਧਿਕਾਰ ਵਧਾਉਣ, ਹਿਮਾਚਲ, ਹਰਿਆਣਾ ਤੇ ਦਿੱਲੀ 'ਚ ਪੰਜਾਬੀ ਨੂੰ ਦੂਸਰੀ ਭਾਸ਼ਾ ਦਾ ਦਰਜਾ ਦੇਣ ਦੀ ਮੰਗ, ਸਿੱਖੀ ਨੂੰ ਪਤਿਤਪੁਣੇ ਤੋਂ ਬਚਾਉਣ ਲਈ, ਬੰਗਲਾ ਦੇਸ਼ ਦੀ ਅਜ਼ਾਦੀ ਦੇ ਸੰਗ੍ਰਾਮ ਬਾਰੇ ਹਮਦਰਦੀ, ਗੁਰਦੁਆਰਾ ਚੋਣਾਂ ਕਰਾਉਣ, ਉੱਤਰ ਪ੍ਰਦੇਸ਼ ਵਿਚ ਸਿੱਖਾਂ ਉੱਤੇ ਹੋਏ ਜ਼ੁਲਮ ਬਾਰੇ ਪ੍ਰਸਤਾਵ, ਮੋਗੇ ਦੇ ਨਿਰਦੋਸ਼ ਵਿਦਿਆਰਥੀਆਂ ਬਾਰੇ ਹਮਦਰਦੀ ਆਦਿ ਮਹੱਤਵਪੂਰਨ ਫ਼ੈਸਲੇ ਤੇ ਮਤੇ ਸੰਤ ਚੰਨਣ ਸਿੰਘ ਜੀ ਦੀ ਪ੍ਰਧਾਨਗੀ ਸਮੇਂ ਹੋਏ।

ਗੁਰਦਾਸਪੁਰ ਦੀ ਲੋਕ ਸਭਾ ਚੋਣ ਸਮੇਂ ਸੰਤ ਫਤਹਿ ਸਿੰਘ ਜੀ ਦੀ ਰਾਇ ਸੀ ਕਿ ਚੋਣ ਅਕਾਲੀ ਦਲ ਵੱਲੋਂ ਨਾ ਲੜੀ ਜਾਵੇ ਪਰ ਸੰਤ ਚੰਨਣ ਸਿੰਘ ਜੀ ਚੋਣ ਲੜਨ ਦੇ ਹੱਕ ਵਿਚ ਸਨ। ਚੋਣ ਲੜੀ ਗਈ ਤੇ ਸ਼੍ਰੋਮਣੀ ਅਕਾਲੀ ਦਲ ਦਾ ਉਮੀਦਵਾਰ ਹਾਰ ਗਿਆ ਜਿਸ ਕਾਰਨ ਅਕਾਲੀ ਦਲ ਦੇ ਵੱਕਾਰ ਨੂੰ ਭਾਰੀ ਠੇਸ ਪਹੁੰਚੀ। ਸੰਤ ਫਤਹਿ ਸਿੰਘ ਜੀ ਨੇ ਚੋਣ ਲੜਨ 'ਤੇ ਹਾਰਨ ਦੇ ਦੋਸ਼ੀ ਸੰਤ ਚੰਨਣ ਸਿੰਘ ਜੀ ਨੂੰ ਮੰਨਦਿਆਂ ਕਾਫ਼ੀ ਕੋਸਿਆ। ਸੰਤ ਚੰਨਣ ਸਿੰਘ ਜੀ ਵੱਡੇ ਸੰਤਾਂ ਦੇ ਗੁੱਸੇ ਨੂੰ ਬਰਦਾਸ਼ਤ ਨਾ ਸਕੇ। ਅਖ਼ੀਰ ਇਨ੍ਹਾਂ ਨੂੰ ਦਿਲ ਦਾ ਗੰਭੀਰ ਦੌਰਾ ਪੈ ਗਿਆ। ਹੋਸ਼ ਆਉਣ 'ਤੇ ਇੱਕੋ ਗੱਲ ਪੁਕਾਰਦੇ ਰਹੇ, 'ਮੈਥੋਂ ਭੁੱਲ ਹੋ ਗਈ, ਮੇਰੇ ਨਾਲ ਵੱਡੇ ਸੰਤ ਨਰਾਜ਼ ਹੋ ਗਏ। ਬਾਬਾ ਜੀ, ਮੈਨੂੰ ਮੁਆਫ਼ ਕਰ ਦਿਓ!' ਇਨ੍ਹਾਂ ਦੇ ਬੀਮਾਰ ਹੋਣ 'ਤੇ ਸੰਤ ਫਤਹਿ ਸਿੰਘ ਜੀ ਉਚੇਚੇ ਤੌਰ 'ਤੇ ਬੁੱਢਾ ਜੌਹੜ ਪਹੁੰਚੇ ਤੇ ਕਿਹਾ, 'ਭਾਈ! ਗੁਰੂ-ਪੰਥ ਦੀ ਸੇਵਾ ਕਰਨੀ ਸਾਡਾ ਫਰਜ਼ ਹੈ, ਇਕ ਚੋਣ ਹਾਰੇ ਹਾਂ, ਕਈ ਜਿੱਤੀਆਂ ਹਨ।' ਇਤਨਾ ਕਹਿਣ ਨਾਲ ਇਹ ਕੁਝ ਸਮੇਂ ਬਾਅਦ ਠੀਕ ਹੋ ਗਏ।

੩੦ ਅਕਤੂਬਰ, ੧੯੭੨ ਨੂੰ ਸੰਤ ਫ਼ਤਹਿ ਸਿੰਘ ਜੀ ਅਕਾਲ ਚਲਾਣਾ ਕਰ ਗਏ। ਠੀਕ ਇਕ ਮਹੀਨੇ ਬਾਅਦ ਸੰਤ ਚੰਨਣ ਸਿੰਘ ਜੀ ੨੯ ਨਵੰਬਰ, ੧੯੭੨ ਨੂੰ ਰਾਤ ਦੇ ੧੨ ਵੱਜ ਕੇ ੧੦ ਮਿੰਟ 'ਤੇ ਇਸ ਨਾਸ਼ਮਾਨ ਸੰਸਾਰ ਨੂੰ ਆਖ਼ਰੀ ਫ਼ਤਹ ਬੁਲਾ ਗਏ। ਇਨ੍ਹਾਂ ਦੀ ਥਾਂ 'ਤੇ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਚੁਣੇ ਗਏ। ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਜਨਰਲ ਸਮਾਗਮ ੩੧ ਮਾਰਚ,੧੯੭੩ ਅਤੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਦੇ ਮਤਾ ਨੰ:੨੪੯੩ ਮਿਤੀ ੧੬ ਜਨਵਰੀ,੧੯੭੩ ਰਾਹੀਂ ਸੰਤ ਚੰਨਣ ਸਿੰਘ ਜੀ ਨੂੰ ਸ਼ਰਧਾ, ਸਤਿਕਾਰ ਤੇ ਸ਼ਰਧਾਂਜਲੀ ਭੇਟ ਕੀਤੀ। ਇਨ੍ਹਾਂ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਸ੍ਰੀ ਅੰਮ੍ਰਿਤਸਰ ਵਿਖੇ ਸੁਸ਼ੋਭਿਤ ਹੈ। ਇਨ੍ਹਾਂ ਦੀ ਯਾਦ 'ਚ ਸੰਤ ਚੰਨਣ ਸਿੰਘ ਕਾਲੋਨੀ ਸ੍ਰੀ ਅੰਮ੍ਰਿਤਸਰ ਵਿਖੇ ਬਣਾਈ ਗਈ ਹੈ।

■

*ਗਾਗਰ 'ਚ ਸਾਗਰ-੪*

# ਮਨੁੱਖੀ ਜੀਵਨ ਕਿਹੋ ਜਿਹਾ ਹੋਵੇ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਵਿਦਯਾ ਤਪ ਗੁਣ ਸੀਲ ਨਹਿ, ਦਾਨ ਧਰਮ ਕਛੁ ਨਾਹਿ।*
*ਤੇ ਨਰ ਪਸ਼ੂ ਭੋਇੰ ਭਾਰ ਹੈ, ਡਰਤ ਰਹਿਤ ਜਗ ਮਾਹਿ। (ਚਾਣਕਯ ਨੀਤੀ)*

ਦਾਨਿਸ਼ਵਰਾਂ ਦਾ ਕਥਨ ਹੈ ਕਿ 'ਮਨੁੱਖ' ਸ਼ਬਦ ਮਨ ਤੋਂ ਬਣਿਆ ਹੈ, ਭਾਵ ਜਿਸ ਪਾਸ ਮਨ, ਸੋਚ ਤੇ ਬੁੱਧੀ ਹੈ। ਮਨ ਜਾਂ ਬੁੱਧੀ ਨਾਲ ਹੀ ਉਹ ਅਨੇਕਾਂ ਗੁਣਾਂ ਦਾ ਧਾਰਨੀ ਹੁੰਦਾ ਹੈ ਅਤੇ ਦੂਜੇ ਪਾਸੇ ਜੋ ਸੋਚ ਜਾਂ ਚੰਗੇ ਗੁਣਾਂ ਤੋਂ ਵਿਰਵਾ ਜਾਂ ਅਧੂਰਾ ਰਹਿ ਗਿਆ, ਉਸ ਪਛੜੇ ਹੋਏ ਦਾ ਨਾਉਂ ਪਸ਼ੂ ਰੱਖਿਆ ਗਿਆ। ਇਸ ਲਈ ਚੰਗੇ ਸਮਾਜ ਦੀ ਸਿਰਜਨਾ ਲਈ ਸਮੁੱਚੇ ਸਮਾਜ ਦਾ ਗਿਆਨਵਾਨ ਹੋਣਾ ਅਤਿ ਜ਼ਰੂਰੀ ਹੈ। ਜਿਸ ਤਰ੍ਹਾਂ ਮਨੁੱਖੀ ਸੁਭਾਅ ਹੈ ਕਿ ਬਾਹਰੀ ਸੁੰਦਰਤਾ ਵਧਾਉਣ ਲਈ ਹੀਰਿਆਂ ਦੇ ਹਾਰ ਜਾਂ ਗਹਿਣੇ ਪਾਏ ਜਾਂਦੇ ਹਨ। ਭਾਵੇਂ ਸਾਡੇ ਸਮਾਜ ਵਿਚ ਹਰ ਪੱਖੋਂ ਹਾਰ-ਸ਼ਿੰਗਾਰ ਦੀ ਕੋਈ ਸੀਮਾ ਨਹੀਂ ਹੈ, ਫਿਰ ਵੀ ਅਮਲੀ ਜੀਵਨ ਵਿਚ ਮਾਨਵਤਾ ਦਾ ਸ਼ਿੰਗਾਰ ਕੋਝਾ ਹੈ। ਮਨੁੱਖ ਦੇ ਸ਼ਿੰਗਾਰ ਲਈ ਕੁਝ ਗਹਿਣੇ ਹਨ, ਜਿਸ ਦਾ ਖ਼ੁਲਾਸਾ 'ਚਾਣਕਯ ਨੀਤੀ' ਦੇ ਉਪਰੋਕਤ ਦੋਹਰੇ ਵਿਚ ਸਪਸ਼ਟ ਹੈ। ਚਾਣਕਯ ਨੀਤੀ ਅਨੁਸਾਰ ਮਨੁੱਖ ਪਾਸ ਇਨ੍ਹਾਂ ਗੁਣਾਂ ਵਿੱਚੋਂ ਕੁਝ ਗੁਣ ਜ਼ਰੂਰ ਹੋਣੇ ਚਾਹੀਦੇ ਹਨ। ਜਿਵੇਂ ਮਨੁੱਖ ਕੋਲ ਚੰਗੀ ਵਿੱਦਿਆ ਹੋਵੇ ਤਾਂ ਉਸ ਨੂੰ ਵਿੱਦਿਆ ਨਾਲ ਚੰਗੀ ਜੀਵਨ-ਜਾਚ ਆਵੇਗੀ। ਸਮਾਜ ਵਿਚ ਸਤਿਕਾਰ ਵਧੇਗਾ ਤੇ ਭਲੇ-ਬੁਰੇ ਦੀ ਪਹਿਚਾਣ ਹੋਵੇਗੀ। ਜਾਂ ਫਿਰ ਮਨੁੱਖ ਪਾਸ ਤਪ-ਸਾਧਨਾ ਹੋਵੇ। (ਤਪ-ਸਾਧਨਾ ਕੇਵਲ ਸਰੀਰਕ ਕਸ਼ਟ ਨਹੀਂ ਸਗੋਂ ਹਰ ਚੰਗੇ ਕਾਰਜ ਲਈ ਉੱਦਮ ਤੇ ਮੁਸ਼ੱਕਤ ਕਰਨਾ ਵੀ ਤਪ ਹੈ)। ਇਸੇ ਤਰ੍ਹਾਂ ਮਨੁੱਖ ਪਾਸ ਕਿਸੇ ਵੀ ਪ੍ਰਕਾਰ ਦਾ ਕੋਈ ਗੁਣ ਹੋਵੇ, ਉਸ ਗੁਣ ਦੇ ਸਹਾਰੇ ਉਹ ਜਿੱਥੇ ਮਾਨ-ਸਨਮਾਨ ਪ੍ਰਾਪਤ ਕਰਦਾ ਹੈ, ਉੱਥੇ ਆਪਣਾ ਜੀਵਨ ਵੀ ਚੰਗਾ ਬਸਰ ਕਰ ਲੈਂਦਾ ਹੈ। ਸੀਲ ਸੰਤੋਖੀ ਸੁਭਾਅ ਹੋਣਾ ਵੀ ਇਕ ਗੁਣ ਹੈ ਕਿਉਂਕਿ ਬਹੁਤਿਆਂ ਕੋਲ ਬਹੁਤਾ ਕੁਝ ਹੁੰਦਿਆਂ ਵੀ ਚਿਹਰੇ 'ਤੇ ਚਿੰਤਾ ਤੇ ਮਾਯੂਸੀ ਛਾਈ ਰਹਿੰਦੀ ਹੈ। ਇਸੇ ਤਰ੍ਹਾਂ ਲੋੜਵੰਦ ਨੂੰ ਦਾਨ ਦੇਣਾ (ਵਿਹਲੜਾਂ ਜਾਂ ਨਿਖੱਟੂਆਂ ਨੂੰ ਨਹੀਂ) ਭਾਵ ਪਰਉਪਕਾਰੀ ਸੁਭਾਅ ਤੇ ਧਰਮੀ ਜੀਵਨ ਆਦਿ ਸਾਰੇ ਮਾਨਵਤਾ ਦੇ ਗਹਿਣੇ ਹਨ। ਨੀਤੀ ਅਨੁਸਾਰ ਅਗਰ ਇਨ੍ਹਾਂ ਗੁਣਾਂ ਵਿੱਚੋਂ ਕਿਸੇ ਮਨੁੱਖ ਪਾਸ ਕੋਈ ਵੀ ਗੁਣ ਨਹੀਂ ਹੈ ਤਾਂ ਫਿਰ ਉਹ ਮਨੁੱਖ ਨਹੀਂ ਸਗੋਂ ਪਸ਼ੂ ਹੈ, ਜੋ ਡਰ ਰਹਿਤ ਨਿਸ਼ੰਗ ਹੋ ਕੇ ਸਮਾਜ ਵਿਚ ਖੋਟੇ ਕਰਮ ਕਰਦਾ ਹੈ। ਖੋਟੇ ਤੇ ਬੁਰੇ ਕਰਮਾਂ ਵਾਲੇ ਚੰਗੇ ਸਮਾਜ ਦੀ ਸਿਰਜਨਾ ਨਹੀਂ ਕਰ ਸਕਦੇ। ਇਸ ਲਈ ਚਾਣਕਯ ਨੀਤੀ ਅਨੁਸਾਰ ਮਾਨਵਤਾ ਨੂੰ ਇਨ੍ਹਾਂ ਗੁਣਾਂ ਰੂਪੀ ਗਹਿਣਿਆਂ ਦੇ ਸ਼ਿੰਗਾਰ ਦੀ ਲੋੜ ਹੈ। ■

** ਖਾਲਸਾ ਕਾਲਜ, ਅੰਮ੍ਰਿਤਸਰ। ਮੋ: ੯੮੧੫੯-੮੫੫੫੯*

***ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫ਼ਤਿਹ ਦੀ ਯਾਦ ਨੂੰ ਸਮਰਪਿਤ***

# ਮੈਂ ਬੰਦਾ ਤੇਰਾ

*-ਸ. ਹਰਵਿੰਦਰ ਸਿੰਘ ਵੀਰ ਰਹੀਮਪੁਰੀ**

ਪੰਜ ਕਕਾਰੀ ਵਰਦੀ ਦਾ, ਨਵ-ਜੀਵਨ ਪਾ ਕੇ।
ਕਲਗੀਧਰ ਦਸਮੇਸ਼ ਪਿਤਾ ਨੂੰ, ਸੀਸ ਝੁਕਾ ਕੇ।
ਕਹੇ ਜਿੰਦ ਨਿਮਾਣੀ ਕੌਮ ਦੇ, ਹੈ ਲੇਖੇ ਲਾਉਣੀ।
ਹੈ ਸ਼ਕਤੀ ਅੰਮ੍ਰਿਤ ਵਾਲੜੀ, ਪ੍ਰਤੱਖ ਦਿਖਾਉਣੀ।
ਮੇਰੀ ਹਉਮੈ ਦਾਤਾ ਮਾਰ ਦੇ, ਮੈਂ ਬੰਦਾ ਤੇਰਾ।
ਮੈਂ ਜੂਝ ਮਰਾਂ ਮੇਰੇ ਮਾਲਕਾ, ਮੈਨੂੰ ਬਖਸ਼ੋ ਜੇਰਾ।
ਹੈ ਲਾਈ ਤੁਸਾਂ ਸੰਗ ਪ੍ਰੀਤ ਜੋ, ਉਹ ਤੋੜ ਨਿਭਾਉਣੀ।
ਹੈ ਸ਼ਕਤੀ ਅੰਮ੍ਰਿਤ ਵਾਲੜੀ, ਪ੍ਰਤੱਖ ਦਿਖਾਉਣੀ।
ਨੰਦੇੜ ਤੋਂ ਵੱਲ ਪੰਜਾਬ ਦੇ, ਉਸ ਕਰੀ ਚੜ੍ਹਾਈ।
ਜ਼ਾਲਮ ਨਾਲ ਟੱਕਰ ਲੈਣ ਦੀ, ਉਸ ਪਹਿਲ ਦਿਖਾਈ।
ਉਸ ਚਿੱਠੀ ਲਿਖੀ ਵਜ਼ੀਰੇ ਨੂੰ, ਕਹਿੰਦਾ ਸੁਣ ਖਾਨਾ!
ਸਰਹਿੰਦ ਫਤਿਹ ਹੈ ਕਰਨ ਦਾ, ਮਿੱਥ ਲਿਆ ਨਿਸ਼ਾਨਾ।
ਉਸ ਆਉਂਦੇ ਸ਼ਹਿਰ ਸਮਾਣੇ ਨੂੰ, ਕੀਤਾ ਢਹਿ-ਢੇਰੀ।
ਸਿੱਖ ਫੌਜ ਇਕੱਠੀ ਕਰ ਲਈ, ਨਾ ਲਾਈ ਦੇਰੀ।
ਮੁਗ਼ਲਾਂ ਨੂੰ ਭਾਜੜ ਪਾ ਦਿੱਤੀ, ਸੀ ਸਿੰਘ ਜਵਾਨਾ।
ਸਰਹਿੰਦ ਫਤਿਹ ਹੈ ਕਰਨ ਦਾ, ਮਿੱਥ ਲਿਆ ਨਿਸ਼ਾਨਾ।
ਉਸ ਚਾੜੀ ਭਾਜੀ ਮੋੜ 'ਤੀ, ਤੇ ਧਾਂਕ ਜਮਾਈ।
ਜ਼ਾਲਮ ਜਰਵਾਣੇ ਵੈਰੀ ਦੀ, ਉਸ ਅਲਖ ਮੁਕਾਈ।
ਉਸ ਇੱਟ ਨਾਲ ਇੱਟ ਖੜਕਾ 'ਤੀ, ਸਰਹਿੰਦ 'ਚ ਜਾ ਕੇ।
ਫਿਰ ਫਤਿਹ ਗਜਾਈ ਖਾਲਸੇ ਦੀ, ਠੋਕ ਵਜਾ ਕੇ।
ਉਹ ਕਹਿਣੀ ਤਾਈਂ ਕਮਾ ਗਿਆ, ਕਰਨੀ ਦਾ ਪੂਰਾ।
ਸਤਿਗੁਰਾਂ ਦਾ ਹੁਕਮ ਬਜਾ ਗਿਆ, ਯੋਧਾ ਸਿੰਘ ਸੂਰਾ।
ਉਹਨੇ ਦੁਸ਼ਮਣ ਦੇ ਤਾਈਂ ਮਾਰਿਆ, ਸੀ ਧੂਲ ਚਟਾ ਕੇ।
ਫਿਰ ਫਤਿਹ ਗਜਾਈ ਖਾਲਸੇ ਦੀ, ਠੋਕ ਵਜਾ ਕੇ।
ਉਹਦੇ ਅੱਖੀਂ ਲਾਲੀ ਝਲਕਦੀ, ਖਾਏ ਖ਼ੂਨ ਉਬਾਲੇ।
ਕਈ ਭੱਜੇ ਛੱਡੇ ਮੈਦਾਨ ਨੂੰ, ਪਏ ਜਾਨ ਦੇ ਲਾਲੇ।
ਉਸ ਆਹੂ ਲਾਹੇ ਵੈਰੀ ਦੇ, ਦੰਗ ਰਿਹਾ ਜ਼ਮਾਨਾ।
ਸਰਹਿੰਦ ਫਤਿਹ ਉਸ ਕਰਨ ਦਾ, ਪਾ ਲਿਆ ਨਿਸ਼ਾਨਾ।

**ਪਿੰਡ ਤੇ ਡਾਕ: ਰਹੀਮਪੁਰ, ਬਰਾਸਤਾ ਕਰਤਾਰਪੁਰ, (ਜਲੰਧਰ)-੧੪੪੮੦੧. ਮੋ: ੯੪੧੭੦-੪੨੦੦੭*

ਜੋ ਯਾਦਾਂ ਵਿਚ ਸਰਹਿੰਦ ਦੇ, ਕੌਮੀ ਸਰਮਾਇਆ।
ਜਿੱਤ ਪੰਥ ਹਵਾਲੇ ਕਰ ਗਿਆ, ਉਹ ਮਾਂ ਦਾ ਜਾਇਆ।
ਬੰਦਾ ਸਿੰਘ ਬਹਾਦਰ ਸੂਰਮਾ, ਕੌਮੀ ਪਰਵਾਨਾ।
ਸਰਹਿੰਦ ਫਤਿਹ ਉਸ ਕਰਨ ਦਾ ਪਾ ਲਿਆ ਨਿਸ਼ਾਨਾ।
ਜੋ ਜ਼ਿੰਦਗੀ ਲੱਭਦੇ ਮੌਤ 'ਚੋਂ, ਉਹ ਮਰਦ ਲਾਸਾਨੀ।
ਉਹ ਚਾਉ ਮਰਨ ਦਾ ਪਾਲਦੇ, ਕਰ ਕੇ ਕੁਰਬਾਨੀ।
ਸਭ ਰਹਿੰਦੀ ਦੁਨੀਆਂ ਤਕ, ਉਨ੍ਹਾਂ ਨੂੰ ਯਾਦ ਨੇ ਕਰਦੇ।
ਜੋ ਰਣ ਜਿੱਤਦੇ ਸੂਰਮੇ, ਮਰ ਕੇ ਨਹੀਂ ਮਰਦੇ।
ਸੁਣੋ 'ਵੀਰ' ਕੌਮ ਦੇ ਵਾਰਸੋ, ਸਰਹਿੰਦ ਪੁਕਾਰੇ।
ਜੋ ਰਾਹ ਸਿਰਲੱਥ ਦਿਖਾ ਗਏ, ਚਲੋ ਉਸ 'ਤੇ ਸਾਰੇ।
ਸਭ ਆਪੇ ਮੂੰਹ ਦੀ ਖਾਣਗੇ, ਦੋਖੀ ਗੁਰੂ-ਘਰ ਦੇ।
ਜੋ ਰਣ ਜਿੱਤਦੇ ਸੂਰਮੇ, ਮਰ ਕੇ ਨਹੀਂ ਮਰਦੇ। ■

## ਪਿੰਡ ਬਹਿਲਾ (ਤਰਨਤਾਰਨ) ਵਿਚ ਗੁਰਮਤਿ ਸਮਾਗਮ

ਧਰਮ ਪ੍ਰਚਾਰ ਲਹਿਰ, ਸਿੱਖ ਵਿਰਸਾ ਸੰਭਾਲ ਮੁਹਿੰਮ ਤਹਿਤ ਧਰਮ ਪ੍ਰਚਾਰ ਵਹੀਰ ਸ੍ਰੀ ਦਰਬਾਰ ਸਾਹਿਬ, ਸ੍ਰੀ ਤਰਨਤਾਰਨ ਸਾਹਿਬ ਵੱਲੋਂ ਪਿੰਡ ਬਹਿਲਾ ਨੂੰ ਸੈਂਟਰ ਬਣਾ ਕੇ ਪਿੰਡ ਕੱਕਾ ਕੰਡਿਆਲਾ, ਮੁਗ਼ਲ ਚੱਕ, ਬਹਿਲਾ, ਰਟੌਲ, ਕੋਟਲੀ, ਕਾਜੀਕੋਟ, ਕੈਰੋਂਵਾਲ, ਮੱਲੀਆਂ, ਕੱਦਗਿੱਲ, ਬਾਗੜੀਆਂ, ਸਫੀਪੁਰ, ਨੌਨੇ, ਠੱਠੀਖਾਰਾ, ਦਬੁਰਜੀ ਆਦਿ ਨਗਰਾਂ ਵਿਚ ਧਾਰਮਿਕ ਦੀਵਾਨ ਸਜਾਏ ਗਏ। ਪ੍ਰਚਾਰਕ ਭਾਈ ਲਖਮੀਰ ਸਿੰਘ, ਭਾਈ ਗੁਰਬਚਨ ਸਿੰਘ ਅਤੇ ਭਾਈ ਨਿਸ਼ਾਨ ਸਿੰਘ ਝਬਾਲ ਦੇ ਕਵੀਸ਼ਰੀ ਜਥੇ ਵੱਲੋਂ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ ਗਈ। ਉਪਰੰਤ ਮਿਤੀ ੨੯-੧-੨੦੧੧ ਨੂੰ ਪਿੰਡ ਬਹਿਲਾ ਦੇ ਗੁਰਦੁਆਰਾ ਪਾਤਸ਼ਾਹੀ ਪੰਜਵੀਂ ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਕੀਤਾ ਗਿਆ। ਪਿੰਡ ਬਹਿਲਾ ਦੀ ਸਮੂਹ ਸੰਗਤ ਵੱਲੋਂ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਕੀਤੇ ਗਏ। ਉਪਰੰਤ ਭਾਈ ਹਰਮਿੰਦਰ ਸਿੰਘ ਹਜ਼ੂਰੀ ਰਾਗੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਗੁਰਬਾਣੀ ਦਾ ਕੀਰਤਨ ਕੀਤਾ। ਭਾਈ ਬਲਦੇਵ ਸਿੰਘ ਜੀ ਮੁਖੀ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਇੰਚਾਰਜ ਧਰਮ ਪ੍ਰਚਾਰ ਲਹਿਰ ਸਿੱਖ ਵਿਰਸਾ ਸੰਭਾਲ ਮੁਹਿੰਮ ਨੇ ਸੰਗਤ ਨੂੰ ਗੁਰੂ-ਘਰ ਨਾਲ ਜੋੜਿਆ। ਸ. ਅਰਜਨ ਸਿੰਘ ਮੈਨੇਜਰ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਨੇ ਅੰਮ੍ਰਿਤ-ਅਭਿਲਾਖੀਆਂ ਨੂੰ ਵਧਾਈ ਦਿੱਤੀ। ਪ੍ਰਚਾਰਕ ਭਾਈ ਸੁਖਵੰਤ ਸਿੰਘ, ਭਾਈ ਹੀਰਾ ਸਿੰਘ ਤੇ ਭਾਈ ਤੇਜਿੰਦਰ ਸਿੰਘ ਇੰਚਾਰਜ ਮਾਝਾ ਜ਼ੋਨ, ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ, ਭਾਈ ਲਖਮੀਰ ਸਿੰਘ ਪ੍ਰਚਾਰਕ, ਭਾਈ ਨਿਸ਼ਾਨ ਸਿੰਘ ਕਵੀਸ਼ਰ, ਭਾਈ ਸਵਿੰਦਰ ਸਿੰਘ ਭੰਗੂ ਦੇ ਢਾਡੀ ਜਥਿਆਂ ਨੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਸਮੇਂ ੨੬੫ ਪ੍ਰਾਣੀ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸ. ਅਲਵਿੰਦਰਪਾਲ ਸਿੰਘ ਪੱਖੋਕੇ ਸਾਬਕਾ ਪ੍ਰਧਾਨ ਅਤੇ ਮੌਜੂਦਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬਾਬਾ ਅਨੂਪ ਸਿੰਘ ਜੀ ਕਾਰ ਸੇਵਾ ਸ੍ਰੀ ਹਜ਼ੂਰ ਸਾਹਿਬ, ਬਾਬਾ ਜਗਦੀਪ ਸਿੰਘ ਆਦਿ ਦੇ ਸਹਿਯੋਗ ਸਦਕਾ ਸਮਾਗਮ ਸਫਲ ਹੋਇਆ।




# ਅਨੁਵਾਦ ਅਤੇ ਵਿਆਖਿਆ ਵਿਸ਼ੇ 'ਤੇ ਸੈਮੀਨਾਰ

ਚੰਡੀਗੜ੍ਹ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਧਰਮ ਪ੍ਰਚਾਰ ਕਮੇਟੀ) ਵੱਲੋਂ ਕਲਗੀਧਰ ਨਿਵਾਸ, ਚੰਡੀਗੜ੍ਹ ਵਿਖੇ ਸਥਾਪਤ ਸਿੱਖ ਸ੍ਰੋਤ ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ' ਦੁਆਰਾ ਰਿਸਰਚ ਸਕਾਲਰਾਂ ਦੀ ਅਗਵਾਈ ਅਤੇ ਸਿਖਲਾਈ ਲਈ ਸ਼ੁਰੂ ਕੀਤੀ ਗਈ ਲੈਕਚਰ ਲੜੀ ਦਾ ਸਮਾਗਮ ੧੧ ਅਪ੍ਰੈਲ ੨੦੧੧ ਨੂੰ ਕਰਵਾਇਆ ਗਿਆ। ਲੈਕਚਰ ਦਾ ਮੁੱਖ ਵਿਸ਼ਾ 'ਅਨੁਵਾਦ ਤੇ ਵਿਆਖਿਆ ਦੀਆਂ ਸਮੱਸਿਆਵਾਂ ਅਤੇ ਸਮਾਧਾਨ' ਸੀ। ਸਮਾਗਮ ਦੌਰਾਨ ਸ੍ਰੋਤਿਆਂ ਦਾ ਸਵਾਗਤ ਕਰਦਿਆਂ ਪ੍ਰੋਜੈਕਟ ਡਾਇਰੈਕਟਰ ਡਾ. ਕਿਰਪਾਲ ਸਿੰਘ ਹਿਸਟੋਰੀਅਨ ਨੇ ਕਿਹਾ ਕਿ ਅਨੁਵਾਦਕ ਦੋਨੋਂ ਭਾਸ਼ਾਵਾਂ ਦਾ ਮਾਹਰ ਹੋਣਾ ਚਾਹੀਦਾ ਹੈ। ਮੁੱਖ ਵਕਤਾ ਡਾ. ਕੁਲਦੀਪ ਸਿੰਘ ਧੀਰ ਨੇ ਕਿਹਾ ਕਿ ਅਨੁਵਾਦ ਕਰਤਾ ਵਿਖਿਆਨ, ਇਤਿਹਾਸ ਅਤੇ ਅਨੁਵਾਦ ਦੀ ਮਹੱਤਤਾ ਬਾਰੇ ਸੁਚੇਤ ਹੋਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਅਨੁਵਾਦ ਕਰਦਿਆਂ ਅਨੁਵਾਦ-ਕਰਤਾ ਨੂੰ ਇਤਰਾਜ਼ ਯੋਗ ਪਾਠ ਨੂੰ ਕੱਢਣ ਦੀ ਬਜਾਇ ਅੰਤਿਕਾ ਵਿਚ ਦੇ ਦੇਣਾ ਚਾਹੀਦਾ ਹੈ। ਪ੍ਰੋ. ਕੁਲਵੰਤ ਸਿੰਘ ਨੇ ਪ੍ਰਧਾਨਗੀ ਕਰਦੇ ਹੋਏ ਕਿਹਾ ਕਿ ਅਨੁਵਾਦ ਪ੍ਰਸਾਰ ਦਾ ਮਾਧਿਅਮ ਹੈ, ਅਨੁਵਾਦ ਗਿਆਨ ਅਤੇ ਵਿਚਾਰਾਂ ਦਾ ਆਦਾਨ-ਪ੍ਰਦਾਨ ਹੈ। ਜਥੇਦਾਰ ਟੌਹੜਾ ਇੰਸਟੀਚਿਊਟ ਬਹਾਦਰਗੜ੍ਹ ਦੀ ਡਾਇਰੈਕਟਰ ਡਾ. ਰਾਜਿੰਦਰਜੀਤ ਕੌਰ ਮੁੱਖ ਮਹਿਮਾਨ ਨੇ ਕਿਹਾ 'ਸਿੱਖ' ਸਿੱਖਦੇ ਰਹਿਣ ਦਾ ਨਾਂ ਹੈ, ਸਿਖਿਆਰਥੀ ਬਣੇ ਰਹਿਣਾ ਹੀ ਵੱਡਾ ਧਰਮ ਹੈ। ਸਿੱਖ ਐਜੂਕੇਸ਼ਨ ਸੁਸਾਇਟੀ ਦੇ ਪ੍ਰਧਾਨ ਸ. ਗੁਰਦੇਵ ਸਿੰਘ ਨੇ ਸਮਾਗਮ ਦੌਰਾਨ ਬੋਲਦੇ ਹੋਏ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਕੇਂਦਰ ਸਰਕਾਰ ਵੱਲੋਂ ਨਵੇਂ ਬਣੇ 'ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ' ਦੀ ਬਣਤਰ 'ਤੇ ਵਿਸਥਾਰ ਸਹਿਤ ਚਾਨਣਾ ਪਾਇਆ। ਉਪਰੋਕਤ ਸ਼ਖ਼ਸੀਅਤਾਂ ਤੋਂ ਇਲਾਵਾ ਸਮਾਗਮ ਵਿਚ ਸੰਪਾਦਕ ਸਿਮਰਜੀਤ ਸਿੰਘ, ਗਿਆਨੀ ਸੁਰਿੰਦਰ ਸਿੰਘ ਨਿਮਾਣਾ, ਸ. ਸੁਖਮਿੰਦਰ ਸਿੰਘ ਗੱਜਣਵਾਲਾ, ਸ. ਸੁਖਚੈਨ ਸਿੰਘ, ਬੀਬੀ ਕੁਲਵਿੰਦਰ ਕੌਰ, ਸ. ਸੰਦੀਪ ਸਿੰਘ, ਸ. ਧਨਵੰਤ ਸਿੰਘ, ਸ. ਗੁਰਪ੍ਰੀਤ ਸਿੰਘ ਨੇ ਵੀ ਹਿੱਸਾ ਲਿਆ। ਸਟੇਜ ਸੰਚਾਲਨ ਕਰਦੇ ਹੋਏ ਸ. ਚਮਕੌਰ ਸਿੰਘ ਰਿਸਰਚ ਸਕਾਲਰ ਨੇ ਕਿਹਾ ਕਿ ਗਲੋਬਲਾਈਜ਼ੇਸ਼ਨ ਹੋਣ ਦੇ ਨਾਲ ਅਨੁਵਾਦ ਦੀ ਮਹੱਤਤਾ ਬਹੁਤ ਵਧ ਗਈ ਹੈ। ਸਮਾਗਮ ਦੇ ਅਖੀਰ ਵਿਚ ਰਿਸਰਚ ਸਕਾਲਰ ਬੀਬੀ ਬਲਜੀਤ ਕੌਰ ਨੇ ਸਾਰਿਆਂ ਦਾ ਧੰਨਵਾਦ ਕੀਤਾ।

## ਸੈਨੇਟਰ ਤੇ ਸਾਰੇ ਉੱਚ ਅਧਿਕਾਰੀ ਪੱਗਾਂ ਬੰਨ੍ਹ ਕੇ ਸੈਨੇਟ ਪਹੁੰਚੇ

ਕੈਲੀਫੋਰਨੀਆ (੧੪ ਅਪ੍ਰੈਲ) : ਕੈਲੀਫੋਰਨੀਆ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਹੋਇਆ ਜਦ ਸਿੱਖਾਂ ਨਾਲ ਸਦਭਾਵਨਾ ਦਿਖਾਉਣ ਲਈ ਗੋਰੇ

ਵਿਧਾਇਕ ਸੈਨੇਟ ਵਿਚ ਪੱਗਾਂ ਬੰਨ੍ਹ ਕੇ ਆਏ ਅਤੇ ਉਨ੍ਹਾਂ ਏਕਲ ਗਰੌਵ ਵਿਖੇ ਪਿਛਲੇ ਮਹੀਨੇ ਦੋ ਸਿੱਖਾਂ ਨੂੰ ਗੋਲੀਆਂ ਮਾਰ ਦੇਣ ਦੀ ਘਟਨਾ ਵਿਰੁੱਧ ਸਖ਼ਤ ਰੋਸ ਪ੍ਰਗਟ ਕੀਤਾ। ਸੈਨੇਟ ਪ੍ਰੈਜ਼ੀਡੈਂਟ ਪ੍ਰੋਟੈਮ ਡੈਰਲ ਸਟੇਨਬਰਗ ਨੀਲੀ ਦਸਤਾਰ ਸਜਾ ਕੇ ਸੈਕਰਾਮੈਂਟੋ ਖੇਤਰ ਦੇ ਬਹੁਤ ਸਾਰੇ ਸਿੱਖਾਂ ਨਾਲ ਮਿਲ ਕੇ ਕੈਲੀਫੋਰਨੀਆ ਸੈਨੇਟ ਵਿਖੇ ਪਹੁੰਚੇ। ਡੈਰੇਲ ਸਟੇਨਬਰਗ ਨੇ ਕਿਹਾ ਕਿ ਕਿਸੇ ਵੀ ਸਿੱਖ ਨੂੰ ਪੱਗ ਬੰਨ੍ਹਣ 'ਤੇ ਅਤੇ ਸ਼ਾਂਤਮਈ ਢੰਗ ਨਾਲ ਆਪਣੇ ਧਰਮ ਦਾ ਪ੍ਰਗਟਾਵਾ ਕਰਨ ਵਿਚ ਕੋਈ ਡਰ ਨਹੀਂ ਹੋਣਾ ਚਾਹੀਦਾ। ਇਸ ਅਵਸਰ 'ਤੇ ਸੈਨੇਟਰ ਕੋਰੇਨਪ੍ਰਾਈਸ, ਡੀ ਲਾਸ ਏਂਜਲਸ ਨੇ ਵੀ ਪੱਗਾਂ ਬੰਨ੍ਹੀਆਂ ਹੋਈਆਂ ਸਨ ਅਤੇ ਡੈਮੋਕ੍ਰੇਟਿਕ ਸੈਨੇਟਰ ਈਲੇਨ ਅਲਕੁਐਸਟ ਅਤੇ ਏਲਨ ਕੋਰਬੇਟ ਨੇ ਵੀ ਸਿਰਾਂ 'ਤੇ ਪਟਕੇ ਬੰਨ੍ਹੇ ਹੋਏ ਸਨ।

## ਅਕਾਲ ਪੁਰਖ ਕੀ ਫੌਜ ਵੱਲੋਂ ਦਸਤਾਰ ਮਾਰਚ

ਅੰਮ੍ਰਿਤਸਰ (੧੩ ਅਪ੍ਰੈਲ): ਸਿੱਖ ਸੰਸਥਾ ਅਕਾਲ ਪੁਰਖ ਕੀ ਫੌਜ ਵੱਲੋਂ ਸਿੱਖ ਦਸਤਾਰ ਦਿਵਸ ਦੇ ਅਵਸਰ 'ਤੇ ਸਥਾਨਕ ਹਾਲ ਗੇਟ ਤੋਂ ਅਕਾਲ ਤਖ਼ਤ ਸਾਹਿਬ ਤਕ ਇਕ ਵਿਸ਼ਾਲ ਦਸਤਾਰ ਮਾਰਚ ਸਜਾਇਆ ਗਿਆ ਜਿਸ ਵਿਚ ਕੇਸਰੀ ਦਸਤਾਰਾਂ ਸਜਾਈ ਤੇ ਹੱਥਾਂ ਵਿਚ ਕੇਸਰੀ ਨਿਸ਼ਾਨ ਸਾਹਿਬ ਫੜੀ ਵੱਡੀ ਗਿਣਤੀ ਵਿਚ ਸਿੱਖ ਨੌਜਵਾਨ ਤੇ ਬੀਬੀਆਂ ਸ਼ਾਮਲ ਹੋਈਆਂ। ਮਾਰਚ ਵਿਚ ਸੰਸਾਰ ਨੂੰ ਦਸਤਾਰ ਪ੍ਰਤੀ ਜਾਗਰੂਕ ਕਰਨ ਤੇ ਸਿੱਖਾਂ ਦੇ ਦਸਤਾਰ ਪ੍ਰਤੀ ਪਿਆਰ ਨੂੰ ਉਜਾਗਰ ਕਰਨ ਹਿਤ ਤਖ਼ਤੀਆਂ 'ਤੇ ਲਿਖੇ ਨਾਅਰੇ ਵੀ ਪ੍ਰਦਰਸ਼ਿਤ ਕੀਤੇ ਗਏ। ਇਸ ਮੌਕੇ 'ਅਕਾਲ ਪੁਰਖ ਕੀ ਫੌਜ' ਦੇ ਡਾਇਰੈਕਟਰ ਤੇ ਸ਼੍ਰੋਮਣੀ ਕਮੇਟੀ ਮੈਂਬਰ ਸ. ਜਸਵਿੰਦਰ ਸਿੰਘ ਐਡਵੋਕੇਟ ਨੇ ਕਿਹਾ ਕਿ ਸੰਸਾਰ ਅੰਦਰ ਸਿੱਖਾਂ ਦੀ ਹੋਂਦ ਨੂੰ ਸਹੀ ਰੂਪ ਵਿਚ ਪੇਸ਼ ਕਰਨ ਲਈ ੧੩ ਅਪ੍ਰੈਲ ਦਾ ਦਿਨ 'ਸਿੱਖ ਦਸਤਾਰ ਦਿਵਸ' ਵਜੋਂ ਮਨਾਇਆ ਜਾਂਦਾ ਹੈ। ਇਹ ਸਿੱਖ ਦਸਤਾਰ ਮਾਰਚ ਹਾਲ ਗੇਟ ਭੰਡਾਰੀ ਪੁਲ ਤੋਂ ਸ਼ੁਰੂ ਹੋ ਕੇ ਹਾਲ ਬਜ਼ਾਰ, ਗੋਲ ਹੱਟੀ ਚੌਂਕ, ਕੋਤਵਾਲੀ, ਬੁੱਤ ਮਲਾ ਤੇ ਜੱਲ੍ਹਿਆਂਵਾਲਾ ਬਾਗ ਆਦਿ ਰਸਤਿਆਂ ਰਾਹੀਂ ਹੁੰਦਾ ਹੋਇਆ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੁੱਜ ਕੇ ਸਮਾਪਤ ਹੋਇਆ। ਇਸ ਸਿੱਖ ਦਸਤਾਰ ਮਾਰਚ ਵਿਚ ਸ. ਐਡਵੋਕੇਟ ਤੋਂ ਇਲਾਵਾ ਸ. ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਕਮੇਟੀ ਮੈਂਬਰ ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ. ਬਲਵਿੰਦਰ ਸਿੰਘ ਜੌੜਾ ਸਿੰਘਾ ਮੀਤ ਸਕੱਤਰ ਸ਼੍ਰੋ: ਗੁ: ਪ੍ਰ: ਕਮੇਟੀ, ਪ੍ਰਿੰ. ਹਰਦੇਵ ਸਿੰਘ, ਸ. ਕੁਲਜੀਤ ਸਿੰਘ 'ਸਿੰਘ ਬ੍ਰਦਰਜ਼', ਡਿਪਟੀ ਮੇਅਰ ਅੰਮ੍ਰਿਤਸਰ ਸ. ਕਸ਼ਮੀਰ ਸਿੰਘ, ਸ. ਜਸਪਾਲ ਸਿੰਘ, ਸ. ਜਸਵਿੰਦਰ ਸਿੰਘ ਜੱਸੀ, ਸ. ਅਮਰਜੀਤ ਸਿੰਘ, ਸ. ਹਰਜੀਤ ਸਿੰਘ, ਡਾ. ਰੁਪਿੰਦਰ ਸਿੰਘ, ਸ. ਪਰਦੀਪ ਸਿੰਘ ਐਡਵੋਕੇਟ, ਸ. ਸੁਖਵਿੰਦਰ ਸਿੰਘ, ਸ. ਹਰਿੰਦਰ ਸਿੰਘ, ਸ. ਜਗਤਾਰ ਸਿੰਘ, ਸ. ਤਰਸੇਮ ਸਿੰਘ, ਸ. ਮੋਹਨਦੀਪ ਸਿੰਘ ਆਦਿ ਸ਼ਾਮਲ ਹੋਏ। ■

# ਧਰਮ ਪ੍ਰਚਾਰ ਲਹਿਰ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਕਾਸ਼ੀਪੁਰ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਕਾਸ਼ੀਪੁਰ ਉਤਰਾਖੰਡ ਵੱਲੋਂ ਪਿੰਡ ਅਜੀਤਪੁਰ ਵਿਖੇ ਮਿਤੀ ੩ ਫਰਵਰੀ ੨੦੧੧ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੫੫ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਇਸ ਦੌਰਾਨ ਬਾਬਾ ਗੁਰਦੇਵ ਸਿੰਘ ਜੀ (ਕੁੱਲੀ ਵਾਲੇ) ਅਤੇ ਇਲਾਕਾ ਨਿਵਾਸੀ ਸੰਗਤਾਂ ਦੇ ਸਹਿਯੋਗ ਨਾਲ ਤਿੰਨ-ਰੋਜ਼ਾ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ਪੰਥ-ਪ੍ਰਸਿੱਧ ਰਾਗੀ ਜਥੇ, ਕਥਾਵਾਚਕ, ਕਵੀਸ਼ਰ, ਢਾਡੀ ਜਥਿਆਂ ਤੋਂ ਇਲਾਵਾ ਕਾਸ਼ੀਪੁਰ ਦੇ ਵਿਧਾਇਕ ਅਤੇ ਸ਼੍ਰੋਮਣੀ ਅਕਾਲੀ ਦਲ ਯੂ.ਪੀ., ਉਤਰਾਖੰਡ ਸਟੇਟ ਦੇ ਪ੍ਰਧਾਨ ਸ. ਹਰਭਜਨ ਸਿੰਘ, ਸਾਬਕਾ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ, ਭਾਈ ਹਰਜਿੰਦਰ ਸਿੰਘ ਇੰਚਾਰਜ, ਭਾਈ ਨਰਿੰਦਰ ਸਿੰਘ ਪ੍ਰਚਾਰਕ, ਭਾਈ ਅਜੀਤ ਸਿੰਘ ਰੇਹੜ ਵਾਲੇ ਅਤੇ ਸਮੂਹ ਇਲਾਕਾ ਨਿਵਾਸੀ ਸਾਧ ਸੰਗਤ ਨੇ ਹਾਜ਼ਰੀ ਭਰੀ।

## ਅਜਨਾਲਾ ਬਲਾਕ 'ਚ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖੀ ਦੇ ਪ੍ਰਚਾਰ ਲਈ ਅਰੰਭ ਕੀਤੀ ਲੜੀ ਤਹਿਤ ਮਾਝਾ ਜ਼ੋਨ ਦੇ ਅਜਨਾਲਾ ਅਤੇ ਗੁਰੂ ਕਾ ਬਾਗ ਬਲਾਕ ਦੇ ੧੭ ਪਿੰਡਾਂ ਦਾ ਮੁੱਖ ਸਮਾਗਮ ੩੧ ਜਨਵਰੀ ਨੂੰ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ, ਘੁੱਕੇਵਾਲੀ ਵਿਖੇ ਕਰਵਾਇਆ ਗਿਆ। ਇਸ ਤੋਂ ਪਹਿਲਾਂ ੧੭ ਪਿੰਡਾਂ ਵਿਚ ਅੰਮ੍ਰਿਤ ਛਕਣ ਲਈ ਪ੍ਰੇਰਨਾ ਕੀਤੀ ਗਈ। ਪਿੰਡਾਂ ਵਿਚ ਪ੍ਰਚਾਰ ਲਈ ਭਾਈ ਮਨਦੀਪ ਸਿੰਘ ਝੰਡੇਰ ਅਜਨਾਲਾ ਤੇ ਗਰੂ ਕਾ ਬਾਗ ਦੇ ਇੰਚਾਰਜ ਅਤੇ ਭਾਈ ਦਿਲਬਾਗ ਸਿੰਘ ਭੰਗਾਲੀ ਵੱਲੋਂ ਕਵੀਸ਼ਰੀ ਅਤੇ ਢਾਡੀ ਜਥੇ ਲੈ ਕੇ ਧਾਰਮਿਕ ਦੀਵਾਨ ਸਜਾਏ ਗਏ। ਮੁੱਖ ਸਮਾਗਮ ਦੌਰਾਨ ਭਾਈ ਬਲਦੇਵ ਸਿੰਘ ਜੀ ਨੇ ਕਿਹਾ ਕਿ ਇਹ ਲਹਿਰ ਨਿਰੋਲ ਧਾਰਮਿਕ ਹੈ ਜੋ ਕਿ ਗੁਰੂ ਪੰਥ ਅਤੇ ਗੁਰੂ ਗ੍ਰੰਥ ਨੂੰ ਸਮਰਪਿਤ ਹੈ। ਇਸ ਸਮੇਂ ਸ. ਸੰਤੋਖ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਨੌਜਵਾਨਾਂ ਨੂੰ ਨਸ਼ੇ ਛੱਡਣ ਲਈ ਪ੍ਰੇਰਿਆ। ਸ. ਬਲਦੇਵ ਸਿੰਘ ਮੈਨੇਜਰ ਗੁਰੂ ਕਾ ਬਾਗ ਨੇ ਸਰਬੱਤ ਸੰਗਤਾਂ ਦਾ ਧੰਨਵਾਦ ਕੀਤਾ।ਸਮਾਗਮ ਦੌਰਾਨ ੨੯੬ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

## ਗੁਰਦੁਆਰਾ ਬਾਉਲੀ ਸਾਹਿਬ ਪਹੇਵਾ ਵਿਖੇ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਮਹਾਨ ਗੁਰਮਤਿ ਸਮਾਗਮ ਮਿਤੀ ੨੮-੨-੨੦੧੧ ਨੂੰ ਗੁਰਦੁਆਰਾ ਬਾਉਲੀ ਸਾਹਿਬ, ਪਹੇਵਾ ਵਿਖੇ ਕਰਵਾਇਆ ਗਿਆ। ਸਮਾਗਮ ਦੀ ਅਰੰਭਤਾ ਇਸਤਰੀ ਸਤਿਸੰਗ ਸਭਾ ਦੀਆਂ ਬੀਬੀਆਂ ਵੱਲੋਂ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਕਰਕੇ ਕੀਤੀ ਗਈ। ਪਾਠ ਦੇ

ਭੋਗ ਉਪਰੰਤ ਗੁਰਦੁਆਰਾ ਬਾਉਲੀ ਸਾਹਿਬ ਦੇ ਹਜ਼ੂਰੀ ਰਾਗੀ ਸਿੰਘਾਂ ਅਤੇ ਭਾਈ ਕਰਨੈਲ ਸਿੰਘ, ਹਜ਼ੂਰੀ ਰਾਗੀ ਜਥਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਦੀਵਾਨ ਹਾਲ ਵਿਚ ਜੁੜ ਬੈਠੀਆਂ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ। ਸਿੱਖ ਮਿਸ਼ਨ ਹਰਿਆਣਾ ਦੇ ਢਾਡੀ ਜਥੇ ਭਾਈ ਮੋਹਨ ਸਿੰਘ ਬੜਾਨਾ ਨੇ ਸੰਗਤਾਂ ਨੂੰ ਢਾਡੀ ਵਾਰਾਂ ਸੁਣਾਈਆਂ।

ਇਸ ਗੁਰਮਤਿ ਸਮਾਗਮ ਵਿਚ ਮਾਨਯੋਗ ਜਥੇ: ਅਵਤਾਰ ਸਿੰਘ ਪ੍ਰਧਾਨ ਅਤੇ ਜਥੇ: ਰਘੂਜੀਤ ਸਿੰਘ ਸੀਨੀ: ਮੀਤ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਉਚੇਚੇ ਤੌਰ 'ਤੇ ਪਹੁੰਚੇ। ਸ਼੍ਰੋਮਣੀ ਅਕਾਲੀ ਦਲ ਹਰਿਆਣਾ ਦੇ ਸੀਨੀ: ਮੀਤ ਪ੍ਰਧਾਨ ਸ. ਤਜਿੰਦਰਪਾਲ ਸਿੰਘ ਤੇ ਸ. ਹਰਭਜਨ ਸਿੰਘ ਨੇ ਜਥੇ: ਅਵਤਾਰ ਸਿੰਘ ਜੀ ਦਾ ਇਸ ਸਮਾਗਮ ਵਿਖੇ ਪੁੱਜਣ 'ਤੇ ਧੰਨਵਾਦ ਕੀਤਾ। ਜਥੇ: ਅਵਤਾਰ ਸਿੰਘ ਜੀ ਨੇ ਮੌਜੂਦ ਸੰਗਤਾਂ ਨੂੰ ਸੰਬੋਧਨ ਕਰਦਿਆਂ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀਆਂ ਕੁਰਬਾਨੀਆਂ ਤੋਂ ਜਾਣੂ ਕਰਾਉਂਦਿਆਂ ਦੱਸਿਆ ਕਿ ਕਿਸ ਤਰ੍ਹਾਂ ਉਨ੍ਹਾਂ ਮਹਾਨ ਸ਼ਹੀਦਾਂ ਨੇ ਆਪਣੀਆਂ ਜਾਨਾਂ ਵਾਰ ਕੇ ਗੁਰਦੁਆਰਾ ਸਾਹਿਬਾਨ ਨੂੰ ਭ੍ਰਿਸ਼ਟ ਹੋ ਚੁੱਕੇ ਮਹੰਤਾਂ ਪਾਸੋਂ ਆਜ਼ਾਦ ਕਰਵਾਇਆ। ਇਸ ਦੇ ਨਾਲ ਹੀ ਉਨ੍ਹਾਂ ਨੇ ਹਰਿਆਣਾ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਧਾਰਮਿਕ ਅਤੇ ਵਿੱਦਿਅਕ ਖੇਤਰ ਵਿਚ ਕੀਤੇ ਜਾ ਰਹੇ ਕੰਮਾਂ ਬਾਰੇ ਜਾਣਕਾਰੀ ਵੀ ਦਿੱਤੀ। ਉਨ੍ਹਾਂ ਤੋਂ ਬਾਅਦ ਜਥੇਦਾਰ ਰਘੂਜੀਤ ਸਿੰਘ ਨੇ ਸਮੂਹ ਇਲਾਕਾ ਵਾਸੀਆਂ ਦਾ ਇਸ ਸਮਾਗਮ ਵਿਖੇ ਪੁੱਜਣ 'ਤੇ ਤਹਿ ਦਿਲੋਂ ਧੰਨਵਾਦ ਕੀਤਾ। ਸ. ਕਿਰਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਹਰਿਆਣਾ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਦੱਸਿਆ ਕਿ ਇਸ ਸਮਾਗਮ ਨੂੰ ਸਫਲ ਬਣਾਉਣ ਲਈ ਬਾਬਾ ਹਰਬੰਸ ਸਿੰਘ ਜੀ ਕਾਰ ਸੇਵਾ ਵਾਲੇ, ਬਾਬਾ ਸੁੱਖਾ ਸਿੰਘ ਕਾਰ ਸੇਵਾ ਕਰਨਾਲ, ਸਮੂਹ ਅਕਾਲੀ ਦਲ, ਸੁਖਮਨੀ ਸਾਹਿਬ ਸੇਵਾ ਸੁਸਾਇਟੀ, ਇਸਤਰੀ ਸਤਿਸੰਗ ਸਭਾ, ਪ੍ਰਬੰਧਕ ਕਮੇਟੀ ਗੁਰਦੁਆਰਾ ਬਾਉਲੀ ਸਾਹਿਬ ਪਹੇਵਾ, ਲੋਕਲ ਕਮੇਟੀ ਗੁਰਦੁਆਰਾ ਛੇਵੀਂ ਤੇ ਨੌਵੀਂ ਪਾਤਸ਼ਾਹੀ ਪਹੇਵਾ ਅਤੇ ਸਮੂਹ ਇਲਾਕਾ ਨਿਵਾਸੀਆਂ ਨੇ ਆਪਣਾ ਯੋਗਦਾਨ ਪਾਇਆ।

## ਰਤੀਆ (ਹਰਿਆਣਾ) ਵਿਖੇ ਗੁਰਮਤਿ ਟ੍ਰੇਨਿੰਗ ਕੈਂਪ ਤੇ ਅੰਮ੍ਰਿਤ-ਸੰਚਾਰ ਸਮਾਗਮ

ਹਰਿਆਣਾ ਰਾਜ ਵਿਖੇ ਸਿੱਖ ਧਰਮ ਦੇ ਪ੍ਰਚਾਰ ਤੇ ਸੰਗਤਾਂ ਨੂੰ ਸ਼ੁੱਧ ਗੁਰਬਾਣੀ ਦੇ ਉਚਾਰਣ ਦੀ ਸੰਥਿਆ ਦੇਣ ਦੇ ਉਦੇਸ਼ ਨਾਲ ਸਿੱਖ ਮਿਸ਼ਨ ਹਰਿਆਣਾ (ਕੁਰੂਕਸ਼ੇਤਰ) ਵੱਲੋਂ ਗੁਰਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਰਤੀਆ, ਜ਼ਿਲ੍ਹਾ ਫਤਿਆਬਾਦ ਵਿਖੇ ਮਿਤੀ ੭ ਤੋਂ ੧੧ ਮਾਰਚ ੨੦੧੧ ਤੀਕ ਗੁਰਮਤਿ ਟ੍ਰੇਨਿੰਗ ਕੈਂਪ ਅਤੇ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ੮੭ ਦੇ ਕਰੀਬ ਜਗਿਆਸੂਆਂ ਨੇ ਸ਼ੁੱਧ ਗੁਰਬਾਣੀ ਦੇ ਉਚਾਰਣ ਦੀ ਸੰਥਿਆ ਪ੍ਰਾਪਤ ਕੀਤੀ। ਸ਼੍ਰੋਮਣੀ ਕਮੇਟੀ ਤੋਂ ਪਹੁੰਚੇ ਗਿਆਨੀ ਭਰਪੂਰ ਸਿੰਘ ਅਰਦਾਸੀਆ ਅਤੇ ਗਿਆਨੀ ਜਸਬੀਰ ਸਿੰਘ ਪ੍ਰਚਾਰਕ ਨੇ ਜਗਿਆਸੂਆਂ ਨੂੰ ਸ਼ੁੱਧ ਗੁਰਬਾਣੀ ਦੇ ਉਚਾਰਣ ਦੀ ਸੰਥਿਆ ਅਤੇ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ। ਮਿਤੀ ੧੧ ਮਾਰਚ ੨੦੧੧ ਨੂੰ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਸਿੱਖ ਮਿਸ਼ਨ ਹਰਿਆਣਾ ਦੇ ਢਾਡੀ ਜਥੇ ਭਾਈ ਹਰਵਿੰਦਰ ਸਿੰਘ ਅਤੇ ਭਾਈ ਰਜਿੰਦਰ ਸਿੰਘ ਨੇ ਸਮਾਗਮ ਵਿਚ ਜੁੜ ਬੈਠੀਆਂ ਸੰਗਤਾਂ ਨੂੰ ਵਿਸਾਖੀ ਅਤੇ ਸ੍ਰੀ

ਅਨੰਦਪੁਰ ਸਾਹਿਬ ਦੀ ਪਹਿਲੀ ਜੰਗ ਦਾ ਇਤਿਹਾਸ ਸੁਣਾ ਕੇ ਨਿਹਾਲ ਕੀਤਾ।

ਗੁਰਮਤਿ ਟ੍ਰੇਨਿੰਗ ਕੈਂਪ ਵਿਚ ਸ਼ੁੱਧ ਗੁਰਬਾਣੀ ਦੇ ਸ਼ੁੱਧ ਉਚਾਰਣ ਦੀ ਸੰਥਿਆ ਪ੍ਰਾਪਤ ਕਰਨ ਵਾਲਿਆਂ ਨੂੰ ਸਿੱਖ ਮਿਸ਼ਨ ਹਰਿਆਣਾ ਵੱਲੋਂ ਪ੍ਰਮਾਣ-ਪੱਤਰ, ਨਿਤਨੇਮ ਸਾਹਿਬ ਜੀ ਦੇ ਗੁਟਕਾ ਸਾਹਿਬ, ਸਲਿਪ-ਪੈਡ, ਪੈੱਨ ਅਤੇ ਸਿੱਖ ਧਰਮ ਨਾਲ ਸੰਬੰਧਿਤ ਲਿਟਰੇਚਰ ਦਿੱਤਾ ਗਿਆ। ਜਥੇਦਾਰ ਬਲਦੇਵ ਸਿੰਘ ਖਾਲਸਾ (ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੇ ਸਮਾਗਮ ਵਿਚ ਜੁੜ ਬੈਠੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਗੁਰ-ਇਤਿਹਾਸ ਦੀ ਜਾਣਕਾਰੀ ਦਿੱਤੀ। ਇਨ੍ਹਾਂ ਤੋਂ ਬਾਅਦ ਜਥੇ. ਭਰਪੂਰ ਸਿੰਘ ਖਾਲਸਾ, ਮੈਂਬਰ ਧਰਮ ਪ੍ਰਚਾਰ ਕਮੇਟੀ ਨੇ ਸੰਗਤਾਂ ਨੂੰ ਗੁਰੂ ਦੀ ਬਾਣੀ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਇਸ ਸਮਾਗਮ ਵਿਚ ਜਥੇਦਾਰ ਜੋਗਿੰਦਰ ਸਿੰਘ ਅਹਿਰਵਾਂ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਹਰਿਆਣਾ, ਲੋਕਲ ਕਮੇਟੀ ਪ੍ਰਧਾਨ ਸ. ਰਣਜੀਤ ਸਿੰਘ ਭਾਨਖੇੜਾ, ਸ. ਤਰਸੇਮ ਸਿੰਘ, ਸ. ਮੇਹਰਬਾਨ ਸਿੰਘ ਅੱਕਾਂਵਾਲੀ, ਜਥੇਦਾਰ ਕਸ਼ਮੀਰ ਸਿੰਘ ਆਦਿ ਸ਼ਾਮਲ ਹੋਏ।

## ਤਰਾਵੜੀ (ਕਰਨਾਲ) ਵਿਖੇ ਗੁਰਮਤਿ ਸਮਾਗਮ

ਗੁਰਦੁਆਰਾ ਸੀਸ ਗੰਜ ਪਾਤਸ਼ਾਹੀ ਨੌਵੀਂ ਤਰਾਵੜੀ ਵਿਖੇ ਮਿਤੀ ੧੦-੦੩-੨੦੧੧ ਨੂੰ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ ਕਰਵਾਇਆ ਗਿਆ। ਇਸ ਵਿਚ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪ੍ਰਧਾਨ ਜਥੇ:ਅਵਤਾਰ ਸਿੰਘ ਜੀ ਤੇ ਸੀਨੀਅਰ ਮੀਤ ਪ੍ਰਧਾਨ ਜਥੇਦਾਰ ਰਘੂਜੀਤ ਸਿੰਘ ਉਚੇਚੇ ਤੌਰ 'ਤੇ ਸੰਗਤਾਂ ਦੇ ਦਰਸ਼ਨ ਕਰਨ ਲਈ ਪੁੱਜੇ। ਜਥੇਦਾਰ ਅਵਤਾਰ ਸਿੰਘ ਨੇ ਭਾਈ ਜੈਤਾ ਸਿੰਘ ਜੀ ਦੀ ਯਾਦ ਵਿਚ ਗੁ:ਸੀਸਗੰਜ ਪਾਤਸ਼ਾਹੀ ਨੌਵੀਂ ਵਿਖੇ ਭਾਈ ਜੈਤਾ ਯਾਦਗਾਰੀ ਗੇਟ ਦਾ ਨੀਂਹ ਪੱਥਰ ਰੱਖਿਆ ਅਤੇ ਉਨ੍ਹਾਂ ਨੇ ਗੁ:ਸਾਹਿਬ ਦੇ ਦਰਬਾਰ ਵਿਚ ਜੁੜ ਬੈਠੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਭਾਈ ਜੈਤਾ ਜੀ ਦੇ ਇਤਿਹਾਸ ਤੋਂ ਜਾਣੂ ਕਰਵਾਇਆ ਅਤੇ ਉਨ੍ਹਾਂ ਨੇ ਗੁਰਮਤਿ ਸਮਾਗਮ ਵਿਚ ਪਹੁੰਚੀਆਂ ਸਮੂਹ ਸੰਗਤਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ।

ਇਸ ਸਮਾਗਮ ਵਿਚ ਬਾਬਾ ਸੁੱਖਾ ਸਿੰਘ ਜੀ ਕਾਰ-ਸੇਵਾ ਵਾਲੇ, ਸ. ਭੁਪਿੰਦਰ ਸਿੰਘ, ਸ. ਹਰਦੀਪ ਸਿੰਘ ਚੇਅਰਮੈਨ ਨੀਸਿੰਗ, ਸ਼੍ਰੋਮਣੀ ਅਕਾਲੀ ਦਲ ਹਰਿਆਣਾ ਦੇ ਸੀਨੀ: ਮੀਤ ਪ੍ਰਧਾਨ ਸ. ਤਜਿੰਦਰਪਾਲ ਸਿੰਘ ਤੇ ਸ.ਹਰਭਜਨ ਸਿੰਘ, ਪ੍ਰਚਾਰ ਸਕੱਤਰ ਸ. ਕਰਮਵੀਰ ਆਦਿ ਸ਼ਾਮਿਲ ਹੋਏ।

## ਨੀਸਿੰਗ (ਕਰਨਾਲ) ਵਿਖੇ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਵੱਲੋਂ ਖਾਲਸਾ ਸਿਰਜਣਾ ਦਿਵਸ ਨੂੰ ਸਮਰਪਿਤ ਮਹਾਨ ਗੁਰਮਤਿ ਸਮਾਗਮ ਮਿਤੀ ੩੦-੩-੨੦੧੧ ਨੂੰ ਗੁਰਦੁਆਰਾ ਰੋੜੀ ਸਾਹਿਬ ਨੀਸਿੰਗ (ਕਰਨਾਲ) ਵਿਖੇ ਕਰਵਾਇਆ ਗਿਆ। ਇਸ ਗੁਰਮਤਿ ਸਮਾਗਮ ਵਿਚ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਅਤੇ ਜਥੇਦਾਰ ਰਘੂਜੀਤ ਸਿੰਘ ਸੀਨੀਅਰ ਮੀਤ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਉਚੇਚੇ ਤੌਰ 'ਤੇ ਸੰਗਤਾਂ ਦੇ ਦਰਸ਼ਨ ਕਰਨ ਲਈ ਪਹੁੰਚੇ। ਇਸ ਸਮਾਗਮ ਵਿਚ ਪਹੁੰਚਣ ਤੋਂ ਪਹਿਲਾਂ ਜਥੇਦਾਰ ਅਵਤਾਰ ਸਿੰਘ ਨੇ ਮਾਤਾ ਸੁੰਦਰੀ ਤ੍ਰੈ-ਸ਼ਤਾਬਦੀ ਕਾਲਜ ਫਾਰ ਗਰਲਜ਼ (ਨੀਸਿੰਗ) ਵਿਖੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਵਿਦਿਆਰਥੀਆਂ ਅਤੇ ਸਟਾਫ ਨੂੰ ਸੰਬੋਧਨ ਕੀਤਾ ਅਤੇ ਉਨ੍ਹਾਂ ਨੂੰ ਸਿੱਖਿਆ ਦੇ ਨਾਲ-ਨਾਲ ਚਰਿੱਤਰ ਨਿਰਮਾਣ ਅਤੇ ਧਰਮ ਦੇ ਨਿਯਮਾਂ ਨੂੰ ਆਪਣੇ ਜੀਵਨ ਵਿਚ ਅਪਣਾਉਣ ਦੀ

ਪ੍ਰੇਰਨਾ ਕੀਤੀ। ਇਸ ਤੋਂ ਬਾਅਦ ਜਥੇਦਾਰ ਅਵਤਾਰ ਸਿੰਘ ਨੇ ਗੁਰਦੁਆਰਾ ਰੋੜੀ ਸਾਹਿਬ ਵਿਖੇ ਗੁਰਮਤਿ ਸਮਾਗਮ ਦੌਰਾਨ ਦੀਵਾਨ ਹਾਲ ਵਿਚ ਮੌਜੂਦ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਹਰਿਆਣਾ ਰਾਜ ਵਿਚ ਸਿੱਖ ਧਰਮ ਦੇ ਪ੍ਰਚਾਰ ਅਤੇ ਵਿੱਦਿਆ ਦੇ ਖੇਤਰ ਵਿਚ ਕੀਤੇ ਜਾ ਰਹੇ ਕਾਰਜਾਂ ਬਾਰੇ ਜਾਣਕਾਰੀ ਦਿੱਤੀ।

ਇਸ ਸਮਾਗਮ ਵਿਚ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਜੀ, ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਸੰਗਤਾਂ ਨੂੰ ਗੁਰ-ਇਤਿਹਾਸ ਤੋਂ ਜਾਣੂ ਕਰਵਾਇਆ। ਭਾਈ ਸਰਬਜੀਤ ਸਿੰਘ, ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ। ਭਾਈ ਮਲਕੀਤ ਸਿੰਘ ਲੌਂਗੋਵਾਲ ਦੇ ਢਾਡੀ-ਜਥੇ ਨੇ ਸੰਗਤਾਂ ਨੂੰ ਢਾਡੀ-ਵਾਰਾਂ ਰਾਹੀਂ ਗੁਰ-ਇਤਿਹਾਸ ਸੁਣਾ ਕੇ ਨਿਹਾਲ ਕੀਤਾ।

## ਸ੍ਰੀ ਮੁਕਤਸਰ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਹਰਪ੍ਰੀਤ ਸਿੰਘ ਹੈੱਡ ਗ੍ਰੰਥੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਵੱਲੋਂ ਨਾਨਕਸ਼ਾਹੀ ਸੰਮਤ ੫੪੨ ਵਿਚ ਹੇਠ ਲਿਖੇ ਅਨੁਸਾਰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨੧-੩-੧੦ | ਪਿੰਡ ਦੌਲਾ | ੧੪ |
| ੩੦-੩-੧੦ | ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ | ੭੨ |
| ੧੪-੪-੧੦ | " " " " " " " " | ੮੮ |
| ੨੮-੪-੧੦ | " " " " " " " " | ੯੬ |
| ੪-੫-੧੦ | " " " " " " " " | ੪੧ |
| ੨੭-੫-੧੦ | " " " " " " " " | ੬੮ |
| ੧੬-੬-੧੦ | ਪਿੰਡ ਜੰਡਵਾਲਾ ਭੀਮੇਸ਼ਾਹ | ੩੨ |
| ੨੧-੬-੧੦ | ਗੁਰਦੁਆਰਾ ਕਲਗੀਧਰ ਫਾਜ਼ਿਲਕਾ | ੧੬ |
| ੨੬-੬-੧੦ | ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ | ੫੩ |
| ੬-੭-੧੦ | ਪਿੰਡ ਸੋਹਣੇ ਵਾਲਾ | ੧੪ |
| ੨੫-੭-੧੦ | ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ | ੩੫ |
| ੨੬-੭-੧੦ | " " " " " " " " | ੧੬ |
| ੨੪-੮-੧੦ | " " " " " " " " | ੫੯ |
| ੨੩-੯-੧੦ | " " " " " " " " | ੭੨ |
| ੨੨-੧੦-੧੦ | " " " " " " " " | ੫੩ |
| ੨੩-੧੦-੧੦ | " " " " " " " " | ੨੪ |
| ੧੪-੧੧-੧੦ | ਗੁਰਦੁਆਰਾ ਸਿੰਘ ਸਭਾ, ਜਲਾਲਾਬਾਦ | ੩੭ |
| ੨੧-੧੧-੧੦ | ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ | ੫੨ |
| ੨੧-੧੨-੧੦ | " " " " " " " " | ੭੦ |
| ੧੫-੧-੧੧ | " " " " " " " " | ੪੦ |

| | | |
|---|---|---|
| ੧੯-੧-੧੧ | ” ” ” ” ” ” ” ” | ੪੯ |
| ੧੮-੨-੧੧ | ” ” ” ” ” ” ” ” | ੯੪ |
| ੨੦-੨-੧੧ | ਗੁਰਦੁਆਰਾ ਗੰਗਸਰ ਸਾਹਿਬ ਜੈਤੋ | ੧੦ |

## ਗੁਰਦੁਆਰਾ ਪਾਤਿ: ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ ਗੁਰਦੁਆਰਾ ਸਾਹਿਬ ਪਾਤਿਸ਼ਾਹੀ ਦਸਵੀਂ, ਨਾਢਾ ਸਾਹਿਬ, ਪੰਚਕੂਲਾ ਦੀ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੯-੩-੨੦੧੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੬੮ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ।

## ਹੰਡਿਆਇਆ ਵਿਖੇ ਧਾਰਮਿਕ ਸਮਾਗਮ

ਬੀਬੀ ਅਜੈਬ ਕੌਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਮਿਤੀ ੧੧-੧-੨੦੧੧ ਤੋਂ ੧੩-੧-੨੦੧੧ ਤਕ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਗੁਰਦੁਆਰਾ ਸਾਹਿਬ ਗੁਰਦੁਆਰਾ ਪਾਤਿਸ਼ਾਹੀ ਨੌਵੀਂ ਹੰਡਿਆਇਆ (ਬਰਨਾਲਾ) ਵਿਖੇ ਕਰਵਾਇਆ ਗਿਆ ਜਿਸ ਵਿਚ ੫੯ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ।

## ਦਮਦਮਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਜਥੇਦਾਰ ਕਸ਼ਮੀਰ ਸਿੰਘ ਜੀ ਬਰਿਆਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਗਵਾਈ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾਤਸ਼ਾਹ ਜੀ ਦੇ ਜੋਤੀ ਜੋਤਿ ਪੁਰਬ ਨੂੰ ਸਮਰਪਿਤ ਵੱਖ-ਵੱਖ ਪਿੰਡਾਂ ਵਿਚ ਦੀਵਾਨ ਸਜਾਏ ਗਏ, ਜਿਨ੍ਹਾਂ ਵਿਚ ਭਾਈ ਜਸਪਾਲ ਸਿੰਘ ਪ੍ਰਚਾਰਕ, ਭਾਈ ਨਿਰਮਲ ਸਿੰਘ ਜੇਠੂਵਾਲ, ਭਾਈ ਕੇਵਲ ਸਿੰਘ, ਭਾਈ ਸੁਖਜਿੰਦਰ ਸਿੰਘ ਅਤੇ ਭਾਈ ਮੋਹਕਮ ਸਿੰਘ ਕਥਾਵਾਚਕ ਆਦਿ ਜਥਿਆਂ ਨੂੰ ਲੈ ਕਰ ਕੇ ੧੫ ਪਿੰਡਾਂ ਵਿਚ ਰਾਤ ਦੇ ਦੀਵਾਨ ਸਜਾਏ ਗਏ। ਨਾਲ-ਨਾਲ ਧਾਰਮਿਕ ਫਿਲਮਾਂ ਵੀ ਵਿਖਾਈਆਂ ਗਈਆਂ। ਜਿਸ ਨਾਲ ਧਰਮ ਪ੍ਰਤੀ ਸੰਗਤਾਂ ਨੂੰ ਜਾਗਰੂਕ ਕੀਤਾ ਗਿਆ। ਇਸ ਦੇ ਫਲਸਰੂਪ ੬ ਮਾਰਚ ਨੂੰ ਦਿਨ ਵੇਲੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ ਜਿਸ ਦੌਰਾਨ ੧੩੭ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ। ਰਾਤ ਨੂੰ ਬਹੁਤ ਵੱਡਾ ਗੁਰਮਤਿ ਸਮਾਗਮ ਕੀਤਾ ਗਿਆ। ਜਿਸ ਵਿਚ ਭਾਈ ਦਿਲਬਾਗ ਸਿੰਘ ਅਤੇ ਭਾਈ ਜਸਜੀਤ ਸਿੰਘ ਰਾਗੀ, ਭਾਈ ਗੁਰਿੰਦਰਬੀਰ ਸਿੰਘ ਹਜ਼ੂਰੀ ਰਾਗੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਬੀਬੀ ਬਲਜੀਤ ਕੌਰ ਤਲਵਾੜੇ ਵਾਲੇ, ਭਾਈ ਜਸਵਿੰਦਰ ਸਿੰਘ ਸ਼ਹੂਰ ਕਥਾਵਾਚਕ, ਭਾਈ ਮਹਿਲ ਸਿੰਘ ਚੰਡੀਗੜ੍ਹ ਦੇ ਜਥਿਆਂ ਨੇ ਸੰਗਤਾਂ ਨੂੰ ਗੁਰੂ-ਜਸ ਸ੍ਰਵਣ ਕਰਵਾਇਆ। ਸਮੁੱਚੇ ਸਮਾਗਮਾਂ ਦੀ ਸਫਲਤਾ ਵਿਚ ਮੈਨੇਜਰ ਸੁਖਜਿੰਦਰ ਸਿੰਘ, ਜਥੇ: ਫੱਗਣ ਸਿੰਘ ਪ੍ਰਧਾਨ, ਜਥੇ: ਸਤਨਾਮ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ।

## ਸਿੰਘਾਂ ਵਾਲਾ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਜਥੇਦਾਰ ਸ. ਤੀਰਥ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਬਲਵਿੰਦਰ ਸਿੰਘ ਮੈਨੇਜਰ ਗੁਰਦੁਆਰਾ ਭਾਈ ਮੋਹਰ ਸਿੰਘ ਦੇ ਵਿਸ਼ੇਸ਼ ਉਪਰਾਲੇ ਸਦਕਾ ਸਿੰਘਾਂ ਵਾਲਾ, ਹਲਕਾ ਘੱਲਕਲਾਂ ਜ਼ਿਲ੍ਹਾ ਮੋਗਾ ਵਿਖੇ ਧਰਮ ਪ੍ਰਚਾਰ ਦੀ ਚੱਲ ਰਹੀ ਪ੍ਰਚਾਰ ਵਹੀਰ ਵੱਲੋਂ ਮਿਤੀ ੨੧-੨-੧੧ ਤੋਂ ੭-੩-੧੧ ਤੀਕ ਵੱਖ-ਵੱਖ ਨਗਰਾਂ ਵਿਖੇ ਅੰਮ੍ਰਿਤ ਵੇਲੇ ਅਤੇ ਸ਼ਾਮ ਦੇ

ਦੀਵਾਨ ਸਜਾਏ ਗਏ, ਜਿਸ ਵਿਚ ਪਿੰਡ ਬਹੋਲਾ, ਮਹਿਰੋਂ ਝੰਡੇਵਾਲਾ, ਮੋਰਾਂਵਾਲੀ, ਬੁਕਣ ਵਾਲਾ, ਚੁੱਪਕੀਤੀ ਸਿੰਘਾਂ ਵਾਲਾ, ਨਾਹਲ ਖੋਟੇ, ਪੱਤੀ ਕੋਠੇ, ਪੱਤੀ ਮੁਹੱਬਤ, ਮੱਲੀਆਂ ਵਾਲਾ ਆਦਿ ਵਿਖੇ ਦੀਵਾਨ ਸਜਾਏ ਗਏ। ਧਰਮ ਪ੍ਰਚਾਰ ਵੱਲੋਂ ਵਿਸ਼ੇਸ਼ ਤੌਰ 'ਤੇ ਭਾਈ ਲਖਬੀਰ ਸਿੰਘ ਮੋਗਾ ਪ੍ਰਚਾਰਕ ਭਾਈ ਮੱਘਰ ਸਿੰਘ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਕਰਮਕਾਂਡਾਂ, ਗੁਰੂ-ਡੰਮ੍ਹ ਬਾਰੇ ਸੁਚੇਤ ਕੀਤਾ। ਮਿਤੀ ੭-੩-੧੧ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਪਹੁੰਚੇ ਪੰਜ-ਪਿਆਰੇ ਸਾਹਿਬਾਨ ਵੱਲੋਂ ੭੦ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ-ਪਾਨ ਕਰਾਇਆ ਗਿਆ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ , ਗੁਟਕਾ ਸਾਹਿਬਾਨ, ਗੁਰਮਤਿ ਲਿਟਰੇਚਰ ਭੇਟਾ ਰਹਿਤ ਦਿੱਤਾ ਗਿਆ। ਸਮਾਗਮ ਵਿਚ ਸ. ਕੁਲਦੀਪ ਸਿੰਘ ਜੋਗੇਵਾਲਾ, ਸ. ਏਕਮ ਸਿੰਘ, ਭਾਈ ਮਨਜੀਤ ਸਿੰਘ, ਭਾਈ ਬਲਕਾਰ ਸਿੰਘ, ਭਾਈ ਛਿੰਦਰਪਾਲ ਸਿੰਘ ਗ੍ਰੰਥੀ ਸਾਹਿਬਾਨ ਸਿੰਘਾਂਵਾਲਾ, ਭਾਈ ਚਾਨਣ ਸਿੰਘ (ਚੁੱਪ ਕੀਤੀ) ਅਤੇ ਸੁਰਜੀਤ ਸਿੰਘ ਮਹਿਰੋਂ ਵਿਸ਼ੇਸ਼ ਤੌਰ 'ਤੇ ਹਾਜ਼ਰ ਸਨ।

## ਬਾਬਾ ਦੀਪ ਸਿੰਘ ਜੀ ਦੇ ਜਨਮ-ਦਿਹਾੜੇ ਨੂੰ ਸਮਰਪਿਤ ਗੁਰਮਤਿ ਸਮਾਗਮ

ਧੰਨ-ਧੰਨ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਜਨਮ-ਨਗਰ ਪਿੰਡ ਪਹੁਵਿੰਡ ਵਿਖੇ ਬਾਬਾ ਜੀ ਦੇ ਜਨਮ ਦਿਹਾੜੇ ਦੇ ਸੰਬੰਧ ਵਿਚ ਮਿਤੀ ੨੬-੧-੨੦੧੧ ਨੂੰ ਸਾਲਾਨਾ ਜੋੜ ਮੇਲਾ ਬੜੀ ਸ਼ਰਧਾ ਸਤਿਕਾਰ ਨਾਲ ਮਨਾਇਆ ਗਿਆ। ਸਜੇ ਹੋਏ ਢਾਡੀ ਦਰਬਾਰ ਵਿਚ ਗਿਆਨੀ ਮਿਲਖਾ ਸਿੰਘ ਮੌਜੀ, ਗਿਆਨੀ ਗੁਰਮੁਖ ਸਿੰਘ ਵਲਟੋਹਾ, ਗਿਆਨੀ ਲਖਵਿੰਦਰ ਸਿੰਘ, ਗਿਆਨੀ ਸੁਖਵੰਤ ਸਿੰਘ ਪ੍ਰਚਾਰਕ, ਭਾਈ ਹੀਰਾ ਸਿੰਘ, ਭਾਈ ਗੁਰਬਚਨ ਸਿੰਘ ਆਦਿ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਦੀ ਸਾਂਝ ਕੀਤੀ। ਗੁਰਮਤਿ ਸਮਾਗਮ ਵਿਚ ਅੰਮ੍ਰਿਤ-ਸੰਚਾਰ ਦੌਰਾਨ ੩੫ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਗਿਆਨੀ ਸਕੱਤਰ ਸਿੰਘ ਪਹੁਵਿੰਡ ਨੇ ਸਟੇਜ ਸਕੱਤਰ ਦੀ ਸੇਵਾ ਨਿਭਾਈ। ਮੁੱਖ ਪ੍ਰਬੰਧਕ ਕਰਨਲ ਗੁਰਬੀਰਇੰਦਰ ਸਿੰਘ, ਕੈਪਟਨ ਬਲਵੰਤ ਸਿੰਘ ਆਦਿ ਨੇ ਸਾਰੇ ਪ੍ਰਬੰਧਾਂ ਨੂੰ ਸੁਚਾਰੂ ਢੰਗ ਨਾਲ ਨੇਪਰੇ ਚਾੜ੍ਹਿਆ।

## ਸਿੱਖ ਮਿਸ਼ਨ ਦਿੱਲੀ ਵੱਲੋਂ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਦਿੱਲੀ ਵੱਲੋਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਜੈਤਪੁਰ ਵਿਖੇ ੨੬, ੨੭ ਮਾਰਚ ੨੦੧੧ ਨੂੰ ਇਕ ਵਿਸ਼ਾਲ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ਭਾਈ ਜਗਤਾਰ ਸਿੰਘ ਹਜ਼ੂਰੀ ਰਾਗੀ ਜਥਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਭਾਈ ਹਰਪਾਲ ਸਿੰਘ ਢੰਡ ਢਾਡੀ ਜਥਾ, ਭਾਈ ਬਲਦੇਵ ਸਿੰਘ ਸਭਰਾ ਕਵੀਸ਼ਰੀ ਜਥਾ, ਭਾਈ ਗੁਰਨਾਮ ਸਿੰਘ ਤੇ ਭਾਈ ਸੁਖਵਿੰਦਰ ਸਿੰਘ ਪ੍ਰਚਾਰਕ, ਭਾਈ ਅਜੀਤ ਸਿੰਘ ਇੰਚਾਰਜ ਸਿੱਖ ਮਿਸ਼ਨ ਦਿੱਲੀ ਨੇ ਸੰਗਤਾਂ ਨੂੰ ਗੁਰਬਾਣੀ, ਕਥਾ-ਕੀਰਤਨ, ਗੁਰ-ਇਤਿਹਾਸ ਸੁਣਾ ਕੇ ਨਿਹਾਲ ਕੀਤਾ। ਸਮਾਗਮ ਵਿਚ ਪੁੱਜੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ ਪ੍ਰਵਾਨਿਤ ਰਹਿਤ-ਮਰਯਾਦਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਜੁੜਨ ਦਾ ਉਪਦੇਸ਼ ਦਿੱਤਾ। ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਪੁੱਜੇ ਪੰਜ-ਪਿਆਰੇ ਸਾਹਿਬਾਨ ਦੁਆਰਾ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਜਿਸ ਵਿਚ ੧੧੫ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ

ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ-ਰਹਿਤ ਦਿੱਤੇ ਗਏ। ਜਥੇਦਾਰ ਮਨਜੀਤ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਬਾਦਲ ਦਿੱਲੀ ਸਟੇਟ ਵੱਲੋਂ ਸੰਗਤਾਂ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਦਾ ਧੰਨਵਾਦ ਕੀਤਾ ਤੇ ਸਿਰਪਾਉ ਦੇ ਕੇ ਸਨਮਾਨਿਤ ਕੀਤਾ ਗਿਆ। ਸਮਾਗਮ ਵਿਚ ਜਥੇਦਾਰ ਕੁਲਦੀਪ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਪੂਰਨ ਸਿੰਘ ਪ੍ਰਧਾਨ ਸਭਾ ਜੈਤਪੁਰ, ਗਿਆਨੀ ਭਗਤ ਸਿੰਘ ਸਕੱਤਰ, ਸਿੰਘ ਸਭਾ ਸ਼ਕਤੀ ਵਿਹਾਰ ਦੇ ਪ੍ਰਧਾਨ, ਸ. ਦੀਦਾਰ ਸਿੰਘ, ਸ. ਹਰਬੰਸ ਸਿੰਘ, ਮੌਲੜਬੰਦ ਸਿੰਘ ਸਭਾ ਦੇ ਪ੍ਰਧਾਨ ਸ. ਕਰਨੈਲ ਸਿੰਘ, ਇਸਮਾਈਲਪੁਰ ਸਿੰਘ ਸਭਾ ਦੇ ਪ੍ਰਧਾਨ ਸ. ਪ੍ਰੀਤਮ ਸਿੰਘ, ਸ. ਪਰਮਜੀਤ ਸਿੰਘ ਤੇ ਸ. ਜਸਪਾਲ ਸਿੰਘ ਆਦਿ ਹਾਜ਼ਰ ਸਨ।

## ਹਲਕਾ ਅਮਲੋਹ ਵਿਖੇ ਪ੍ਰਚਾਰ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖੀ ਪ੍ਰਚਾਰ ਲਈ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਲਹਿਰ ਦੇ ਇੰਚਾਰਜ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ਚੱਲ ਰਹੀ ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਵੱਲੋਂ ੫੯ਵੇਂ ਗੇੜ ਦੀ ਧਰਮ ਪ੍ਰਚਾਰ ਵਹੀਰ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਹਲਕਾ ਅਮਲੋਹ 'ਚ ੨੮ ਫਰਵਰੀ ਤੋਂ ੬ ਮਾਰਚ ਤਕ ਗੁਰਮਤਿ ਸਮਾਗਮ ਕਰਵਾਏ ਗਏ। ਇਸ ਦੌਰਾਨ ਹਲਕਾ ਅਮਲੋਹ ਦੇ ਪਿੰਡ ਖਨਿਆਣ ਤੋਂ ਅਰੰਭ ਕਰਕੇ ਗੁਰਦਨਪੁਰ, ਮਾਲੋਵਾਲ, ਫਰਜੂਲਾਪੁਰ, ਸ਼ਮਸ਼ਪੁਰ, ਬੁੱਗਾ ਕਲਾਂ, ਪਹੇੜੀ ਅਤੇ ੬ ਮਾਰਚ ਨੂੰ ਮੁੱਖ ਸਮਾਗਮ ਪਿੰਡ ਭੱਦਲਥੂਹਾ ਵਿਖੇ ਕੀਤਾ ਗਿਆ। ਸਮਾਗਮ ਦੌਰਾਨ ਜਥੇਦਾਰ ਬਲਦੇਵ ਸਿੰਘ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਅੱਜ ਦੀ ਨੌਜਵਾਨ ਪੀੜ੍ਹੀ 'ਚ ਪਤਿਤਪੁਣੇ ਦੇ ਵਧ ਰਹੇ ਰੁਝਾਨ ਦਾ ਮੁੱਖ ਕਾਰਨ ਸਿੱਖੀ ਦੇ ਪ੍ਰਚਾਰ ਵਿਚ ਆਈ ਖੜੋਤ ਹੈ। ਉਨ੍ਹਾਂ ਨੇ ਸਿੱਖੀ ਦਾ ਵਿਰਸਾ ਸੰਭਾਲਣ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਾਕ ਅਤੇ ਪਵਿੱਤਰ ਸੰਦੇਸ਼ ਨੌਜਵਾਨਾਂ ਨੂੰ ਦਿੱਤਾ। ਸੈਂਕੜਿਆਂ ਦੀ ਗਿਣਤੀ ਵਿਚ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਕੀਤਾ ਅਤੇ ਅੰਮ੍ਰਿਤਪਾਨ ਕੀਤਾ। ਇਸ ਮੌਕੇ ਸਮਾਗਮਾਂ ਦੇ ਮੁੱਖ ਪ੍ਰਬੰਧਕ ਸ. ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋਮਣੀ ਕਮੇਟੀ ਨੇ ਸੰਗਤਾਂ ਨੂੰ ਬਾਣੀ ਬਾਣੇ ਦੇ ਧਾਰਨੀ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ-ਚਰਨਾਂ ਨਾਲ ਲੱਗਣ ਲਈ ਕਿਹਾ। ਸਮਾਗਮਾਂ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਜਥਿਆਂ, ਸਿੱਖ ਪੰਥ ਦੇ ਢਾਡੀ ਜਥਿਆਂ ਅਤੇ ਕਵੀਸ਼ਰੀ ਜਥਿਆਂ ਨੇ ਢਾਡੀ ਵਾਰਾਂ, ਕਵਿਤਾਵਾਂ ਰਾਹੀਂ ਸਮਾਜਿਕ ਬੁਰਾਈਆਂ ਖਿਲਾਫ਼ ਲਾਮਬੰਦ ਹੋਣ ਲਈ ਪ੍ਰੇਰਿਤ ਕੀਤਾ। ਇਨ੍ਹਾਂ ਅੱਠ-ਦਿਨਾ ਸਮਾਗਮਾਂ ਦੌਰਾਨ ਰੋਜ਼ਾਨਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਪਿਆਰੇ ਸਾਹਿਬਾਨ ਅੰਮ੍ਰਿਤਪਾਨ ਕਰਵਾਉਂਦੇ ਰਹੇ। ਅੱਠਾਂ ਦਿਨਾਂ ਦੌਰਾਨ ੭੦੫ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੨੩੦੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ, ੨੧੦ ਪ੍ਰਾਣੀਆਂ ਨੂੰ ਮੁੱਖ ਸੇਵਾਦਾਰ ਦੀ ਸੇਵਾ ਸੌਂਪੀ ਗਈ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੫-੨੦੧੧*